ਕੱਤਕ (ਨਾਨਕਸ਼ਾਹੀ ਸੰਮਤ ੫੫੩)
ਅਕਤੂਬਰ 2021

2/- ਰੁਪਏ
RNI No. 88/57, Vol. 65, Issue 10, October 2021

ਮਾਸਿਕ

# ਗੁਰਦੁਆਰਾ ਗਜ਼ਟ



ਗੁਰਦੁਆਰਾ ਸਾਹਿਬ ਪ੍ਰਕਾਸ਼ ਅਸਥਾਨ ਸ੍ਰੀ ਗੁਰੂ ਰਾਮਦਾਸ ਜੀ
ਚੂਨਾ ਮੰਡੀ, ਲਾਹੌਰ (ਪਾਕਿਸਤਾਨ)



ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਦਫਤਰ ਵਿਖੇ 40 ਸਾਬਕਾ ਫ਼ੌਜੀਆਂ ਨੂੰ ਸੇਵਾਦਲ ਵਿਚ ਸੇਵਾਵਾਂ ਲਈ ਨਿਯੁਕਤੀ ਪੱਤਰ ਸੌਂਪਦੇ ਹੋਏ। ਨਾਲ ਹਨ ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਓਐਸਡੀ ਡਾ. ਅਮਰੀਕ ਸਿੰਘ ਲਤੀਫਪੁਰ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ। (18 ਸਤੰਬਰ)

 ੴ ਵਾਹਿਗੁਰੂ ਜੀ ਕੀ ਫ਼ਤਹ॥ 

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ

ਮਾਸਿਕ ਪੱਤਰ

# ਗੁਰਦੁਆਰਾ ਗਜ਼ਟ

ਸਥਾਪਤ ੧੯੨੯

| | | |
|---|---|---|
| ਕੱਤਕ | : | ਨਾਨਕਸ਼ਾਹੀ ਸੰਮਤ ੫੫੩ |
| ਅੰਕ 10 | : | ਜਿਲਦ 65 |
| ਅਕਤੂਬਰ | : | 2021 |

| | | |
|---|---|---|
| ਸੰਪਾਦਕ | : | ਮਨਜੀਤ ਸਿੰਘ |
| ਐਸੋਸੀਏਟ ਸੰਪਾਦਕ | : | ਡਾ. ਰਾਜਵਿੰਦਰ ਸਿੰਘ ਜੋਗਾ |
| ਤਸਵੀਰਾਂ | : | ਜਤਿੰਦਰ ਸਿੰਘ ਲਾਲੀ |

ਚੰਦਾ

| ਦੇਸ਼ | | ਵਿਦੇਸ਼ |
|---|---|---|
| ਸਾਲਾਨਾ 20/- | : | ਸਾਲਾਨਾ 500/- |
| ਲਾਈਫ 200/- | : | (ਹਵਾਈ ਡਾਕ) |

Website : www.sgpcamritsar.org
E-mail : gurdwaragazette@gmail.com
info@sgpcamritsar.org
Phone : 0183-255 3956-60, Ext. 254





## ਸੂਚਨਾ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਮਾਸਿਕ ਪੱਤਰ ਗੁਰਦੁਆਰਾ ਗਜ਼ਟ ਦੀ ਸਥਾਪਤੀ ਦੇ ਸਮੇਂ ਤੋਂ ਚੱਲ ਰਹੇ ਜਿਲਦ ਨੰਬਰ ਦੀ ਲੜੀ ਅਨੁਸਾਰ ਸਾਲ ੨੦੨੦ ਵਿਚ ਜਿਲਦ ਨੰਬਰ ੯੨ ਛਪ ਰਿਹਾ ਸੀ। ਪਰੰਤੂ ਆਰ.ਐਨ.ਆਈ. ਵਿਭਾਗ ਭਾਰਤ ਸਰਕਾਰ ਪਾਸ ਪਰਚੇ ਦੀ ਰਜਿਸਟ੍ਰੇਸ਼ਨ ੧੯੫੭ ਵਿਚ ਹੋਈ ਸੀ, ਜਿਸ ਸਬੰਧੀ ਆਰ.ਐਨ.ਆਈ. ਵਿਭਾਗ ਵੱਲੋਂ ਪੁੱਜੇ ਪੱਤਰ ਦੀ ਰੌਸ਼ਨੀ ਵਿਚ ਅੰਤ੍ਰਿੰਗ ਕਮੇਟੀ ਦੇ ਮਤਾ ਨੰਬਰ ੫੨੪ ਮਿਤੀ ੫-੯-੨੦੨੦ ਰਾਹੀਂ ਸਤੰਬਰ ੨੦੨੦ ਦੇ ਅੰਕ ਤੋਂ ਜਿਲਦ ਨੰਬਰ ੯੨ ਦੀ ਜਗ੍ਹਾ ੬੪ ਕੀਤਾ ਗਿਆ।


ਕੇਂਦਰੀ ਲਾਇਬ੍ਰੇਰੀ ਕਮੇਟੀ ਅਤੇ ਸੰਚਾਲਕ ਲੋਕ ਸੰਪਰਕ ਵਿਭਾਗ ਚੰਡੀਗੜ੍ਹ ਦੀ ਚਿੱਠੀ ਨੰ: ਲ. ਸ. ਵ. (ਲਾਇਬ)-68/10258 ਮਿਤੀ 20-6-67 ਰਾਹੀਂ ਸਰਕਾਰੀ ਲਾਇਬ੍ਰੇਰੀਆਂ ਲਈ ਪ੍ਰਵਾਨ ਹੈ।

*ਪ੍ਰਤੀ ਕਾਪੀ 2/-ਰੁਪਏ*


# ਤਤਕਰਾ



## ਪਾਠਕ ਧਿਆਨ ਦੇਣ

ਸਮੂਹ ਸੰਗਤ ਨੂੰ ਸਤਿਕਾਰ ਸਹਿਤ ਬੇਨਤੀ ਹੈ ਕਿ 'ਗੁਰਦੁਆਰਾ ਗਜ਼ਟ' ਮੈਗਜ਼ੀਨ ਵਿਚ ਧਾਰਮਿਕ ਸਮੱਗਰੀ ਅਤੇ ਗਤੀਵਿਧੀਆਂ ਛਾਪੀਆਂ ਜਾਂਦੀਆਂ ਹਨ। ਇਸ ਲਈ ਹਰੇਕ ਪਾਠਕ ਲਈ ਇਸ ਮੈਗਜ਼ੀਨ ਨੂੰ ਪੂਰਨ ਸਤਿਕਾਰਤ ਰੂਪ ਵਿਚ ਸੰਭਾਲਣਾ ਜ਼ਰੂਰੀ ਹੈ। ਇਸ ਨੂੰ ਪੜ੍ਹ ਕੇ ਏਧਰ-ਓਧਰ ਸੁੱਟਣ ਦੀ ਬਜਾਇ ਕਿਸੇ ਹੋਰ ਧਾਰਮਿਕ ਰੁਚੀ ਵਾਲੇ ਪਾਠਕ ਨੂੰ ਦੇ ਦਿਓ ਜਾਂ ਆਪਣੇ ਨੇੜੇ ਦੀ ਕਿਸੇ ਲਾਇਬ੍ਰੇਰੀ ਵਿਚ ਜਮ੍ਹਾਂ ਕਰਵਾ ਦਿਓ ਜੀ। ਪਰੰਤੂ ਜਾਣੇ-ਅਣਜਾਣੇ ਇਸ ਧਾਰਮਿਕ ਰਸਾਲੇ ਨੂੰ ਰੱਦੀ ਵਿਚ ਦੇ ਕੇ ਬੇਅਦਬੀ ਨਾ ਕਰੋ ਜੀ। -ਸੰਪਾਦਕ

ੴ ਸਤਿਗੁਰ ਪ੍ਰਸਾਦਿ॥

# ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਸਾਹਿਬ ਦੀ ਪਵਿੱਤਰ ਮਰਯਾਦਾ

## ਮਹੀਨਾ ਕੱਤਕ

| | |
|---|---|
| * ਕਿਵਾੜ ਖੁੱਲ੍ਹਣ ਦਾ ਸਮਾਂ | ੩-੦੦ ਵਜੇ ਅੰਮ੍ਰਿਤ ਵੇਲੇ |
| * ਕੀਰਤਨ ਆਰੰਭ | ੩-੦੦ ਵਜੇ ਅੰਮ੍ਰਿਤ ਵੇਲੇ |
| * ਆਸਾ ਦੀ ਵਾਰ ਦਾ ਕੀਰਤਨ ਆਰੰਭ | ੪-੦੦ ਵਜੇ ਸਵੇਰੇ |
| * ਪਾਲਕੀ ਸਾਹਿਬ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਚੱਲਣ ਦਾ ਸਮਾਂ | ੫-੦੦ ਵਜੇ ਸਵੇਰੇ |
| * ਪਹਿਲਾ ਹੁਕਮਨਾਮਾ | ੫-੩੦ ਵਜੇ ਸਵੇਰੇ |
| * ਪਹਿਲੀ ਅਰਦਾਸ | ੬-੦੦ ਵਜੇ ਸਵੇਰੇ |
| * ਸ੍ਰੀ ਆਸਾ ਜੀ ਦੀ ਵਾਰ ਦੀ ਸਮਾਪਤੀ | ੭-੦੦ ਵਜੇ ਸਵੇਰੇ |
| * ਦੂਸਰੀ ਅਰਦਾਸ ਤੇ ਹੁਕਮਨਾਮਾ | ੭-੧੫ ਵਜੇ ਤੱਕ ਸਵੇਰੇ |

* ਸ਼ਾਮ ਨੂੰ ਸੋਦਰੁ, ਰਹਰਾਸਿ ਸਾਹਿਬ ਦਾ ਪਾਠ ਸੂਰਜ ਛਿਪਣ ਉਪਰੰਤ ਸ਼ੁਰੂ ਹੁੰਦਾ ਹੈ।

| | |
|---|---|
| * ਹੁਕਮਨਾਮਾ ਰਾਤ ਨੂੰ ਸਮਾਪਤੀ ਸਮੇਂ | ੯-੩੦ ਵਜੇ ਰਾਤ |
| * ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਤੋਂ ਪਾਲਕੀ ਸਾਹਿਬ ਚੱਲਣ ਦਾ ਸਮਾਂ | ੯-੪੫ ਵਜੇ ਰਾਤ |
| * ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਪਹੁੰਚਣ ਦਾ ਸਮਾਂ | ੧੦-੦੦ ਵਜੇ ਰਾਤ |

* ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਕਿਵਾੜ ਖੁੱਲ੍ਹਣ ਤੋਂ ਲੈ ਕੇ ਸਮਾਪਤੀ ਤਕ ਅਖੰਡ ਕੀਰਤਨ ਹੁੰਦਾ ਰਹਿੰਦਾ ਹੈ।
* ਰਾਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਵਾਰੀ ਜਾਣ ਉਪਰੰਤ ਇਕ ਘੰਟਾ ਸੇਵਾ ਤੇ ਸਫਾਈ ਆਦਿ ਉਪਰੰਤ ਇਸ਼ਨਾਨ ਕਰਾਉਣ ਦੀ ਸੇਵਾ ਸ਼ਰਧਾਲੂ, ਸੇਵਾਦਾਰਾਂ ਦੇ ਸਹਿਯੋਗ ਨਾਲ ਕਰਦੇ ਹਨ।
* ਇਸ਼ਨਾਨ ਸਮੇਂ ਮਿਲ ਕੇ ਪ੍ਰੇਮੀ ਇਸ਼ਨਾਨ ਕਰਾਉਂਦੇ ਹਨ ਅਤੇ ਨਾਲ ਬੜੇ ਹੀ ਪ੍ਰੇਮ ਸਹਿਤ ਰਸ-ਭਿੰਨੀ ਸੁਰ ਵਿਚ ਗੁਰਬਾਣੀ ਦੇ ਸ਼ਬਦ ਗਾਇਨ ਕਰਦੇ ਹਨ। ਇਸ਼ਨਾਨ ਆਦਿ ਦੀ ਸੇਵਾ ਕਰਾਉਣ ਉਪਰੰਤ ਵਿਛਾਈਆਂ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਿੰਘਾਸਨ ਸਜਾ ਕੇ ਅਰਦਾਸ ਹੁੰਦੀ ਹੈ ਤੇ ਕੜਾਹ ਪ੍ਰਸ਼ਾਦਿ ਦੀ ਦੇਗ ਵਰਤਦੀ ਹੈ।
* ਫਿਰ ਤਿੰਨ-ਪਹਿਰੇ ਦੀ ਚੌਂਕੀ ਦਾ ਕੀਰਤਨ ਆਰੰਭ ਹੁੰਦਾ ਹੈ।
* ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਵਿਚਕਾਰਲੀ ਛੱਤ ਅਤੇ ਗੁੰਬਦ ਵਿਚ ਹਰ ਵਕਤ ਅਖੰਡ ਪਾਠ ਸਾਹਿਬ ਚੱਲਦੇ ਹਨ, ਜਿਨ੍ਹਾਂ ਦਾ ਵਾਰੀ ਨਾਲ ਰੋਜ਼ਾਨਾ ਇਕ ਅਖੰਡ ਪਾਠ ਸਾਹਿਬ ਦਾ ਭੋਗ ਪੈਂਦਾ ਹੈ।

*ਪਾਠਕ/ਲੇਖਕ 'ਗੁਰਦੁਆਰਾ ਗਜ਼ਟ' ਲਈ ਰਚਨਾਵਾਂ, ਸਹਾਇਤਾ ਅਤੇ ਸੁਝਾਅ ਹੇਠ ਲਿਖੇ ਪਤੇ 'ਤੇ ਭੇਜਣ ਦੀ ਕ੍ਰਿਪਾਲਤਾ ਕਰਨ :*

**ਮੁੱਖ ਸਕੱਤਰ,**

*ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ-੧੪੩੦੦੬*

*ਫੋਨ : ੦੦੯੧-੧੮੩-੨੫੫੩੯੫੭,੫੮,੫੯*

# 16 ਅਕਤੂਬਰ ਤੋਂ 15 ਨਵੰਬਰ ਤਕ ਦੇ ਇਤਿਹਾਸਕ ਦਿਹਾੜੇ

੧੬ ਅਕਤੂਬਰ ਬਾਬਾ ਬੰਦਾ ਸਿੰਘ ਬਹਾਦਰ ਦਾ ਜਨਮ ਰਜੌਰੀ (ਕਸ਼ਮੀਰ) ਵਿਚ ਹੋਇਆ। (੧੬-੧੦-੧੬੭੦)

੧੭ ਅਕਤੂਬਰ (ੳ) ਸਿੱਖਾਂ ਨੇ ਅਹਿਮਦਸ਼ਾਹ ਦੁਰਾਨੀ ਨੂੰ ਅੰਮ੍ਰਿਤਸਰ ਵਿਖੇ ਲੜਾਈ 'ਚ ਹਰਾਇਆ। (੧੭-੧੦-੧੭੬੨)

(ਅ) ਚੰਡੀਗੜ੍ਹ ਪੰਜਾਬ ਨੂੰ ਦੇਣ ਦੇ ਮਸਲੇ 'ਤੇ ਚੰਡੀਗੜ੍ਹ ਵਿਖੇ ਸਾਰੀਆਂ ਪਾਰਟੀਆਂ ਨੇ ਇਕ ਸਾਂਝਾ ਜਲੂਸ ਕੱਢਿਆ। (੧੭-੧੦-੧੯੬੯)

੧੯ ਅਕਤੂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸੁੰਦਰ ਸਿੰਘ ਰਾਮਗੜ੍ਹੀਆ ਤੋਂ ਸ੍ਰੀ ਦਰਬਾਰ ਸਾਹਿਬ ਦੇ ਤੋਸ਼ੇਖਾਨੇ ਦੀਆਂ ਚਾਬੀਆਂ ਲੈਣ ਦਾ ਫੈਸਲਾ ਕੀਤਾ। (੧੯-੧੦-੧੯੨੧)

੨੦ ਅਕਤੂਬਰ (ੳ) ਮਹਾਨ ਜਰਨੈਲ ਸ. ਜੱਸਾ ਸਿੰਘ ਆਹਲੂਵਾਲੀਆ ਅਕਾਲ ਚਲਾਣਾ ਕਰ ਗਏ। (੨੦-੧੦-੧੭੮੩)

(ਅ) ਚੀਫ ਖਾਲਸਾ ਦੀਵਾਨ ਨੇ ਸਿੱਖ ਰਹਿਤ ਮਰਯਾਦਾ ਨੂੰ ਮੁਕੰਮਲ ਰੂਪ ਦੇਣ ਲਈ ਇਕ ਧਾਰਮਿਕ ਕਮੇਟੀ ਬਣਾਈ। (੨੦-੧੦-੧੯੧੦)

(ੲ) ਸ੍ਰੀ ਅਕਾਲ ਤਖ਼ਤ ਸਾਹਿਬ ਦੇ ਕੇਅਰਟੇਕਰ ਜਥੇ ਦੇ ਮੈਂਬਰ ਡਾ. ਗੁਰਬਖਸ਼ ਸਿੰਘ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਬਣਾਉਣ ਲਈ ਸਰਬੱਤ ਖਾਲਸਾ ਬੁਲਾਇਆ। (੨੦-੧੦-੧੯੨੦)

੨੧ ਅਕਤੂਬਰ ਮਹਾਂ ਕਵੀ ਭਾਈ ਸੰਤੋਖ ਸਿੰਘ ਚਲਾਣਾ ਕਰ ਗਏ। (੨੧-੧੦-੧੮੪੪)

੨੨ ਅਕਤੂਬਰ (ੳ) ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਸਰਬੱਤ ਖ਼ਾਲਸੇ ਦਾ ਇਕੱਠ ਹੋਇਆ ਜਿਸ ਵਿਚ ਹਰਭਗਤ ਨਿਰੰਜਨੀਆ (ਆਕਲ ਦਾਸ) ਨੂੰ ਸੋਧਣ ਦਾ ਗੁਰਮਤਾ ਪਾਸ ਕੀਤਾ। (੨੨-੧੦-੧੭੬੧)

(ਅ) ਅਨੰਦ ਮੈਰਿਜ ਐਕਟ ਕਾਨੂੰਨ ਬਣਿਆ। (੨੨-੧੦-੧੯੦੯)

੨੪ ਅਕਤੂਬਰ ਗਿਆਨੀ ਕਰਤਾਰ ਸਿੰਘ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਚੋਣ ਲੜਨ ਲਈ ਪੰਜਾਬ ਵਜ਼ਾਰਤ ਤੋਂ ਅਸਤੀਫਾ ਦਿੱਤਾ ਅਤੇ ਸਾਧ ਸੰਗਤ ਬੋਰਡ ਦੀ ਸਥਾਪਨਾ ਕੀਤੀ। ਗਿਆਨੀ ਕਰਤਾਰ ਸਿੰਘ, ਗੋਪਾਲ ਸਿੰਘ ਖ਼ਾਲਸਾ, ਜਨਰਲ ਮੋਹਨ ਸਿੰਘ, ਅਮਰ ਸਿੰਘ ਦੁਸਾਂਝ, ਬਸੰਤ ਸਿੰਘ ਮੋਗਾ ਆਦਿਕ ਇਸ ਦੇ ਮੁੱਖ ਲੀਡਰ ਸਨ। (੨੪-੧੦-੧੯੫੯)

੨੫ ਅਕਤੂਬਰ (ੳ) ਬਸਾਲੀ ਦਾ ਰਾਜਾ ਸਲਾਹੀ ਚੰਦ ਚਲਾਣਾ ਕਰ ਗਿਆ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਉਸ ਦੀ ਅੰਤਿਮ ਅਰਦਾਸ ਵਿਚ ਸ਼ਾਮਲ ਹੋਣ ਲਈ ਬਸਾਲੀ ਗਏ। (੨੫-੧੦-੧੭੦੨)

(ਅ) ਬੱਬਰ ਅਕਾਲੀ ਭਾਈ ਧੰਨਾ ਸਿੰਘ ਨੇ ਸ਼ਹਾਦਤ ਦਾ ਜਾਮ ਪੀਤਾ। (੨੫-੧੦-੧੯੨੩)

੨੭ ਅਕਤੂਬਰ (ੳ) ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪਾਉਂਟਾ ਸਾਹਿਬ ਤੋਂ ਅਨੰਦਪੁਰ ਸਾਹਿਬ ਵੱਲ ਚਾਲੇ ਪਾਏ। (੨੭-੧੦-੧੬੮੮)

(ਅ) ੭੮ ਦਿਨਾਂ ਦੀ ਲੰਮੀ ਭੁੱਖ ਹੜਤਾਲ ਪਿੱਛੋਂ ਜਥੇਦਾਰ ਦਰਸ਼ਨ ਸਿੰਘ ਫੇਰੂਮਾਨ ਚਲਾਣਾ ਕਰ ਗਏ। (੨੭-੧੦-੧੯੬੯)

੨੮ ਅਕਤੂਬਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕਪਾਲ ਮੋਚਨ ਵਿਖੇ ਰਾਤ ਠਹਿਰਨ ਮਗਰੋਂ ਅਨੰਦਪੁਰ ਸਾਹਿਬ ਵੱਲ ਚਲੇ ਗਏ। (੨੮-੧੦-੧੬੮੮)

੩੦ ਅਕਤੂਬਰ (ੳ) ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਤਲਵੰਡੀ ਸਾਬੋ ਤੋਂ ਨੰਦੇੜ ਲਈ ਚਾਲੇ ਪਾਏ। (੩੦-੧੦-੧੭੦੬)

(ਅ) ਚੀਫ਼ ਖ਼ਾਲਸਾ ਦੀਵਾਨ ਸਥਾਪਤ ਹੋਇਆ। ਸ. ਅਰਜਨ ਸਿੰਘ ਬਾਗੜੀਆਂ ਇਸ ਦੇ ਪਹਿਲੇ ਪ੍ਰਧਾਨ ਬਣੇ। (੩੦-੧੦-੧੯੦੨)

੩੧ ਅਕਤੂਬਰ ਭਾਈ ਬੇਅੰਤ ਸਿੰਘ ਤੇ ਭਾਈ ਸਤਵੰਤ ਸਿੰਘ ਨੇ ਭਾਰਤ ਦੀ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨੂੰ ਗੋਲੀਆਂ ਨਾਲ ਭੁੰਨ ਕੇ ਸ੍ਰੀ ਦਰਬਾਰ ਸਾਹਿਬ 'ਤੇ ਹਮਲਾ ਕਰਨ ਦਾ ਬਦਲਾ ਲਿਆ। (੩੧-੧੦-੧੯੮੪)

੧ ਨਵੰਬਰ ਪੰਜਾਬੀ ਸੂਬਾ ਹੋਂਦ ਵਿਚ ਆਇਆ। (੧-੧੧-੧੯੬੬)

੨ ਨਵੰਬਰ ਮਹਾਰਾਜਾ ਰਣਜੀਤ ਸਿੰਘ ਦਾ ਜਨਮ ਹੋਇਆ। (੨-੧੧-੧੭੮੦)

੪ ਨਵੰਬਰ ਮਹਾਰਾਜਾ ਰਣਜੀਤ ਸਿੰਘ ਦੇ ਸਪੁੱਤਰ ਸ. ਖੜਕ ਸਿੰਘ ਨੂੰ ਡੋਗਰਿਆਂ ਨੇ ਜ਼ਹਿਰ ਦੇ ਕੇ ਮਾਰਿਆ। (੪-੧੧-੧੮੪੦)

੫ ਨਵੰਬਰ ਮਹਾਰਾਜਾ ਨੌਨਿਹਾਲ ਸਿੰਘ ਨੂੰ ਡੋਗਰਿਆਂ ਨੇ ਮਾਰ ਦਿੱਤਾ। (੫-੧੧-੧੮੪੦)

੭ ਨਵੰਬਰ ਬਰਤਾਨਵੀਂ ਸਰਕਾਰ ਨੇ ਸ੍ਰੀ ਦਰਬਾਰ ਸਾਹਿਬ ਦੇ ਤੋਸ਼ੇਖਾਨੇ ਦੀਆਂ ਚਾਬੀਆਂ ਲੈ ਲਈਆਂ। (੭-੧੧-੧੯੨੧)

੮ ਨਵੰਬਰ ਪੰਜਾਬ ਦੇ ਗਵਰਨਰ ਆਰ. ਈ. ਈਗਰਟਨ ਨੇ ਵਾਇਸ ਰਾਏ ਲਾਰਡ ਰਿਪਨ ਨੂੰ ਚਿੱਠੀ ਲਿਖ ਕੇ ਸਲਾਹ ਦਿੱਤੀ ਕਿ ਗੁਰਧਾਮਾਂ ਦਾ ਪ੍ਰਬੰਧ ਸਰਕਾਰੀ ਕੰਟਰੋਲ ਤੋਂ ਆਜ਼ਾਦ ਕਿਸੇ ਜਥੇਬੰਦੀ ਨੂੰ ਨਾ ਦਿੱਤਾ ਜਾਵੇ। (੮-੧੧-੧੮੮੧)

੯ ਨਵੰਬਰ ਸ. ਪ੍ਰਕਾਸ਼ ਸਿੰਘ ਬਾਦਲ ਨੇ ਸ਼੍ਰੋਮਣੀ ਅਕਾਲੀ ਦਲ ਦਾ ਮੈਨੀਫੈਸਟੋ ਜਾਰੀ ਕੀਤਾ, ਜਿਸ ਵਿਚ (ਰੱਖਿਆ, ਵਿਦੇਸ਼, ਕਰੰਸੀ ਅਤੇ ਦੂਰ-ਸੰਚਾਰ ਵਿਭਾਗ ਕੇਂਦਰ ਪਾਸ ਛੱਡ ਕੇ) ਪੰਜਾਬ ਨੂੰ ਖੁਦ-ਮੁਖਤਿਆਰੀ ਦੇਣ ਦੀ ਮੰਗ ਕੀਤੀ। (੯-੧੧-੧੯੮੯)

੧੦ ਨਵੰਬਰ (ੳ) ਪ੍ਰੋਫੈਸਰ ਗੁਰਮੁਖ ਸਿੰਘ ਨੇ ਪੰਜਾਬੀ ਵਿਚ ਪਹਿਲਾ 'ਹਫਤਾਵਾਰੀ ਗੁਰਮੁੱਖੀ ਅਖ਼ਬਾਰ' ਸ਼ੁਰੂ ਕੀਤਾ। (੧੦-੧੧-੧੮੮੦)

(ਅ) ਮੁੱਖ ਮੰਤਰੀ ਭੀਮ ਸੈਨ ਸੱਚਰ ਨੇ ੪ ਜੁਲਾਈ ੧੯੫੫ ਦੇ ਦਿਨ ਸ੍ਰੀ ਦਰਬਾਰ ਸਾਹਿਬ ਵਿਖੇ ਪੁਲਿਸ ਦਾਖ਼ਲੇ ਦੀ ਮੁਆਫੀ ਮੰਗੀ। (੧੦-੧੧-੧੯੫੫)

੧੧ ਨਵੰਬਰ (ੳ) ਸ੍ਰੀ ਗੁਰੂ ਤੇਗ ਬਹਾਦਰ ਸਾਹਿਬ, ਭਾਈ ਮਤੀ ਦਾਸ ਜੀ, ਭਾਈ ਸਤੀ ਦਾਸ ਜੀ ਅਤੇ ਭਾਈ ਦਿਆਲਾ ਜੀ ਸ਼ਹੀਦ ਹੋਏ। (੧੧-੧੧-੧੬੭੫)

(ਅ) ਬਾਬਾ ਦੀਪ ਸਿੰਘ ਜੀ ਸਮੇਤ ਅਨੇਕਾਂ ਹੋਰ ਸਿੱਖਾਂ ਨੇ ਸ਼ਹਾਦਤ ਦਾ ਜਾਮ ਪੀਤਾ। (੧੧-੧੧-੧੭੫੭)

੧੨ ਨਵੰਬਰ ਲੱਖੀ ਸ਼ਾਹ (ਵਣਜਾਰੇ) ਨੇ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਸਸਕਾਰ ਆਪਣੇ ਘਰ ਨੂੰ ਅੱਗ ਲਗਾ ਕੇ ਕੀਤਾ। ਇਸ ਜਗ੍ਹਾ 'ਤੇ ਅੱਜ-ਕੱਲ੍ਹ ਗੁਰਦੁਆਰਾ ਰਕਾਬ ਗੰਜ ਸਾਹਿਬ (ਦਿੱਲੀ) ਹੈ। (੧੨-੧੧-੧੬੭੫)

**ਗੁਰਬਾਣੀ ਵਿਚਾਰ:**

# ਕਤਿਕਿ ਕਰਮ ਕਮਾਵਣੇ...

ਕਤਿਕਿ ਕਰਮ ਕਮਾਵਣੇ ਦੋਸੁ ਨ ਕਾਹੂ ਜੋਗੁ॥
ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ॥
ਵੇਮੁਖ ਹੋਏ ਰਾਮ ਤੇ ਲਗਨਿ ਜਨਮ ਵਿਜੋਗ॥
ਖਿਨ ਮਹਿ ਕਉੜੇ ਹੋਇ ਗਏ ਜਿਤੜੇ ਮਾਇਆ ਭੋਗ॥
ਵਿਚੁ ਨ ਕੋਈ ਕਰਿ ਸਕੈ ਕਿਸ ਥੈ ਰੋਵਹਿ ਰੋਜ॥
ਕੀਤਾ ਕਿਛੂ ਨ ਹੋਵਈ ਲਿਖਿਆ ਧੁਰਿ ਸੰਜੋਗ॥
ਵਡਭਾਗੀ ਮੇਰਾ ਪ੍ਰਭੁ ਮਿਲੈ ਤਾਂ ਉਤਰਹਿ ਸਭਿ ਬਿਓਗ॥
ਨਾਨਕ ਕਉ ਪ੍ਰਭ ਰਾਖਿ ਲੇਹਿ ਮੇਰੇ ਸਾਹਿਬ ਬੰਦੀ ਮੋਚ ॥
ਕਤਿਕ ਹੋਵੈ ਸਾਧਸੰਗੁ ਬਿਨਸਹਿ ਸਭੇ ਸੋਚ॥੯॥ (ਪੰਨਾ ੧੩੫)

ਕੱਤਕ (ਦੀ ਸੁਹਾਵਣੀ ਰੁੱਤ) ਵਿਚ ਭੀ ਜੇ ਪ੍ਰਭੂ-ਪਤੀ ਨਾਲੋਂ ਵਿਛੋੜਾ ਰਿਹਾ ਤਾਂ ਇਹ ਆਪਣੇ ਕੀਤੇ ਕਰਮਾਂ ਦਾ ਸਿੱਟਾ ਹੈ, ਕਿਸੇ ਹੋਰ ਦੇ ਮੱਥੇ ਕੋਈ ਦੋਸ਼ ਨਹੀਂ ਲਾਇਆ ਜਾ ਸਕਦਾ। ਪਰਮੇਸ਼ਰ (ਦੀ ਯਾਦ) ਤੋਂ ਖੁੰਝਿਆਂ (ਦੁਨੀਆਂ ਦੇ) ਸਾਰੇ ਦੁੱਖ-ਕਲੇਸ਼ ਜ਼ੋਰ ਪਾ ਲੈਂਦੇ ਹਨ। ਜਿਨ੍ਹਾਂ ਨੇ (ਇਸ ਜਨਮ ਵਿਚ) ਪਰਮਾਤਮਾ ਦੀ ਯਾਦ ਵੱਲੋਂ ਮੂੰਹ ਮੋੜੀ ਰੱਖਿਆ, ਉਨ੍ਹਾਂ ਨੂੰ (ਫਿਰ) ਲੰਮੇ ਵਿਛੋੜੇ ਪੈ ਜਾਂਦੇ ਹਨ।

ਮਾਇਆ ਦੀਆਂ (ਮਾਇਆ ਦੁਆਰਾ ਪ੍ਰਾਪਤ ਕੀਤੀਆਂ) ਮੌਜਾਂ ਦੀ ਖ਼ਾਤਰ ਪ੍ਰਭੂ ਨੂੰ ਭੁਲਾ ਦਿੱਤਾ ਸੀ, ਉਹ ਭੀ ਇਕ ਪਲ ਵਿਚ ਦੁਖਦਾਈ ਹੋ ਜਾਂਦੀਆਂ ਹਨ, (ਉਸ ਦੁਖੀ ਹਾਲਤ ਵਿਚ) ਕਿਸੇ ਪਾਸ ਭੀ ਨਿੱਤ ਰੋਣੇ ਰੋਣ ਦਾ ਕੋਈ ਲਾਭ ਨਹੀਂ ਹੁੰਦਾ, (ਕਿਉਂਕਿ ਦੁੱਖ ਤਾਂ ਹੈ ਵਿਛੋੜੇ ਦੇ ਕਾਰਨ ਤੇ ਵਿਛੋੜੇ ਨੂੰ ਦੂਰ ਕਰਨ ਲਈ) ਕੋਈ ਵਿਚੋਲਾ-ਪਣ ਨਹੀਂ ਕਰ ਸਕਦਾ। (ਦੁਖੀ ਜੀਵ ਦੀ ਆਪਣੀ) ਕੋਈ ਪੇਸ਼ ਨਹੀਂ ਜਾਂਦੀ, (ਪਿਛਲੇ ਕੀਤੇ ਕਰਮਾਂ ਅਨੁਸਾਰ) ਧੁਰੋਂ ਹੀ ਲਿਖੇ ਲੇਖਾਂ ਦੀ ਬਿਧ ਆ ਬਣਦੀ ਹੈ। (ਹਾਂ!) ਜੇ ਚੰਗੇ ਭਾਗਾਂ ਨੂੰ ਪ੍ਰਭੂ (ਆਪ) ਆ ਮਿਲੇ, ਤਾਂ ਵਿਛੋੜੇ ਤੋਂ ਪੈਦਾ ਹੋਏ ਸਾਰੇ ਦੁੱਖ ਮਿਟ ਜਾਂਦੇ ਹਨ।

(ਨਾਨਕ ਦੀ ਤਾਂ ਇਹੀ ਬੇਨਤੀ ਹੈ-) ਹੇ ਮਾਇਆ ਦੇ ਬੰਧਨਾਂ ਤੋਂ ਛੁਡਾਵਣ ਵਾਲੇ ਮੇਰੇ ਮਾਲਕ! ਨਾਨਕ ਨੂੰ (ਮਾਇਆ ਦੇ ਮੋਹ ਤੋਂ) ਬਚਾ ਲੈ ।

ਕੱਤਕ (ਦੀ ਸੁਹਾਵਣੀ ਰੁੱਤ) ਵਿਚ ਜਿਨ੍ਹਾਂ ਨੂੰ ਸਾਧ ਸੰਗਤਿ ਮਿਲ ਜਾਏ, ਉਨ੍ਹਾਂ ਦੇ (ਵਿਛੋੜੇ ਵਾਲੇ) ਸਾਰੇ ਚਿੰਤਾ ਝੋਰੇ ਮੁੱਕ ਜਾਂਦੇ ਹਨ॥੯॥



***ਸੰਪਾਦਕੀ...***

# ਜਿਨ ਗੁਰ ਕੀ ਕੀਤੀ ਚਾਕਰੀ ...

ਇਹ ਪਾਵਨ ਪੰਗਤੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਦਰਜ ਹੈ ਜੋ ਕਿ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੀ ਉਚਾਰਨ ਕੀਤੀ ਹੋਈ ਹੈ। ਇਸ ਵਿੱਚ 'ਚਾਕਰੀ' ਸ਼ਬਦ ਦੇ ਅਰਥ 'ਸੇਵਾ' ਵਜੋਂ ਵਰਤੇ ਗਏ ਹਨ। 'ਚਾਕਰੀ' ਸ਼ਬਦ ਦਾ ਸਬੰਧ 'ਚਾਕਰ' ਨਾਲ ਹੈ। 'ਚਾਕਰ' ਫ਼ਾਰਸੀ ਦਾ ਸ਼ਬਦ ਹੈ, ਜਿਸ ਦੇ ਅਰਥ ਹਨ- ਨੌਕਰ, ਸੇਵਕ। ਜਿੱਥੇ ਤਕ ਨੌਕਰ ਸ਼ਬਦ ਦਾ ਸਵਾਲ ਹੈ ਜਾਂ ਜਦੋਂ ਅਸੀਂ ਇਸ ਦੇ ਸਾਧਾਰਨ ਅਰਥਾਂ ਵੱਲ ਧਿਆਨ ਮਾਰਦੇ ਹਾਂ, ਕਿ ਜਿਹੜਾ ਬੰਦਾ ਕੰਮ ਕਰਨ ਬਦਲੇ ਧਨ, ਪੈਸਾ ਆਦਿਕ ਜਾਂ ਕੋਈ ਵਸਤੂ ਲੈਂਦਾ ਹੋਵੇ, ਉਸ ਨੂੰ ਨੌਕਰ ਆਖਿਆ ਜਾਂਦਾ ਹੈ। ਪਰ ਸਾਧਾਰਨ ਭਾਸ਼ਾ ਵਿੱਚ ਮੁਫ਼ਤ ਜਾਂ ਕਿਸੇ ਤਰ੍ਹਾਂ ਦੀ ਵਗਾਰ ਦੇ ਤੌਰ 'ਤੇ ਕੰਮ ਕਰਨ ਜਾਂ ਕਰਵਾਉਣ ਸਮੇਂ ਕੰਮ ਕਰਨ ਵਾਲਾ ਜਵਾਬ ਦਿੰਦਾ ਹੋਇਆ ਕਹਿ ਵੀ ਦਿੰਦਾ ਹੈ, ਕਿ ਮੈਂ ਕਿਹੜਾ ਤੇਰਾ ਨੌਕਰ ਲੱਗਿਆ ਹੋਇਆ ਹਾਂ। ਸੰਸਾਰ ਅੰਦਰ ਵਧੇਰੇ ਲੋਕ ਆਮ ਕਰਕੇ ਨੌਕਰ ਨੂੰ ਮਾੜੀ ਨਜ਼ਰ ਨਾਲ ਹੀ ਵੇਖਦੇ ਹਨ, ਭਾਵ ਨੀਵਾਂ ਸਮਝਦੇ ਹਨ, ਜਦੋਂ ਕਿ ਹਰ ਕੋਈ ਨੌਕਰੀ ਪੇਸ਼ਾ ਆਦਮੀ ਇੱਕ ਨੌਕਰ ਹੀ ਤਾਂ ਹੈ। ਇਹ ਗੱਲ ਵੱਖਰੀ ਹੈ, ਕਿ ਕੋਈ ਵੱਡਾ ਨੌਕਰ ਹੈ ਤੇ ਕੋਈ ਛੋਟਾ। ਜਿਹੜਾ ਆਦਮੀ ਸਰਕਾਰੀ, ਅਰਧ-ਸਰਕਾਰੀ ਜਾਂ ਪ੍ਰਾਈਵੇਟ ਨੌਕਰੀ ਉਪਰ ਵੱਡਾ ਅਫ਼ਸਰ ਲੱਗਿਆ ਹੋਇਆ ਹੈ, ਹੈ ਤਾਂ ਉਹ ਵੀ ਨੌਕਰ ਹੀ। ਇਸ ਲਈ ਕਿਸੇ ਨੇ ਕਿਹਾ ਹੈ, ਕਿ 'ਵੱਡਾ ਨੌਕਰ ਹੋਣ ਨਾਲੋਂ ਛੋਟਾ ਮਾਲਕ ਹੋਣਾ ਵਧੀਆ ਗੱਲ ਹੈ' ਇੱਥੇ ਛੋਟੇ ਮਾਲਕ ਦਾ ਭਾਵ ਕਿਸੇ ਪ੍ਰਕਾਰ ਦੇ ਆਪਣੇ ਕੋਈ ਛੋਟੇ-ਮੋਟੇ ਕੰਮ-ਕਾਰ ਜਾਂ ਕਿੱਤੇ ਤੋਂ ਹੈ। ਇਹ ਵੀ ਇੱਕ ਸੱਚ ਹੈ, ਕਿ ਦੁਨਿਆਵੀ ਪੱਧਰ 'ਤੇ ਛੋਟੇ ਅਹੁਦੇ ਉਪਰ ਕੰਮ ਕਰਨ ਵਾਲੇ ਨੂੰ ਹਮੇਸ਼ਾ ਹੀ ਦੁਰਕਾਰਿਆ ਤੇ ਧਿਰਕਾਰਿਆ ਜਾਂਦਾ ਹੈ। ਗੁਰਮਤਿ ਅਨੁਸਾਰ ਹਰ ਛੋਟੀ-ਵੱਡੀ ਕਿਰਤ (ਕੰਮ) ਕਰਨ ਵਾਲੇ ਨੂੰ ਬਰਾਬਰ ਦਾ ਮਾਣ ਤੇ ਸਤਿਕਾਰ ਦੇਣਾ ਚਾਹੀਦਾ ਹੈ। ਗੁਰੂ ਨਾਨਕ ਸਾਹਿਬ ਦਾ ਸਿਧਾਂਤ ਹੈ 'ਕਿਰਤ ਕਰੋ, ਨਾਮ ਜਪੋ ਤੇ ਵੰਡ ਛਕੋ'। ਜਿਹੜਾ ਪ੍ਰਾਣੀ ਇਸ ਸਿਧਾਂਤ ਅਨੁਸਾਰ ਆਪਣੀ ਕਿਰਤ ਕਰਦਾ ਹੋਇਆ ਕਿਸੇ ਨੂੰ ਆਪਣੀ ਵੱਡੀ ਕਿਰਤ ਕਰਨ ਦਾ ਘੁਮੰਡ ਨਹੀਂ ਦਿਖਾਉਂਦਾ ਜਾਂ ਦੂਜੇ ਨੂੰ ਛੋਟੀ ਕਿਰਤ ਕਰਨ ਕਰਕੇ ਛੋਟਾ ਹੋਣ ਦਾ ਅਹਿਸਾਸ ਨਹੀਂ ਕਰਵਾਉਂਦਾ ਬਲਕਿ ਦੂਜਿਆਂ ਨੂੰ ਬਣਦਾ ਮਾਣ ਤੇ ਸਤਿਕਾਰ ਦਿੰਦਾ ਹੈ, ਉਹੀ ਗੁਰੂ ਨੂੰ ਭਾਉਂਦਾ ਹੈ। ਗੁਰੂ ਨਾਨਕ ਪਾਤਸ਼ਾਹ ਜੀ ਦੇ ਘਰ ਵਿੱਚ ਇਮਾਨਦਾਰੀ ਤੇ ਹੱਕ-ਸੱਚ ਦੀ ਮਿਹਨਤ ਨਾਲ ਵੱਡੇ ਜਾਂ ਛੋਟੇ ਕਰਮ ਕਰਨ ਵਾਲੇ ਹਰ ਇੱਕ ਪ੍ਰਾਣੀ ਨੂੰ ਬਰਾਬਰ ਦਾ ਮਾਣ ਬਖ਼ਸ਼ਿਆ ਜਾਂਦਾ ਹੈ। ਗੁਰਮਤਿ ਵਿੱਚ ਕਿਰਤ ਕਰਨ ਵਾਲੇ ਨੂੰ ਹਮੇਸ਼ਾ ਹੀ ਮਾਣ ਤੇ ਵਡਿਆਈ ਮਿਲਦੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪ ਹੱਥੀਂ ਕਿਰਤ ਕੀਤੀ ਅਤੇ ਉਨ੍ਹਾਂ ਦੇ ਉਤਰਾਧਿਕਾਰੀਆਂ ਨੇ ਵੀ ਆਪ ਕਿਰਤ ਕਰਕੇ ਆਪਣੇ ਸਿੱਖਾਂ ਤੇ ਸ਼ਰਧਾਲੂਆਂ ਨੂੰ ਕਿਰਤ ਕਰਨ ਦੇ ਉਪਦੇਸ਼ ਦਿੱਤੇ। ਸਿੱਖ ਪਰੰਪਰਾ ਅਨੁਸਾਰ ਗੁਰੂ-ਘਰ ਦੇ ਸਿੱਖ ਤੇ ਸ਼ਰਧਾਲੂ ਜਿੱਥੇ ਆਪਣੀ ਨਿੱਜੀ ਕਿਰਤ ਕਰਦੇ ਸਨ, ਉੱਥੇ ਗੁਰੂ ਸਾਹਿਬ ਤੇ ਸੰਗਤ ਦੀ ਖ਼ੂਬ ਸੇਵਾ ਵੀ ਕਰਦੇ ਸਨ। ਇਹ ਸੇਵਾ ਬਿਨਾਂ ਕਿਸੇ ਲੋਭ-ਲਾਲਚ ਦੇ ਕੀਤੀ ਜਾਂਦੀ ਸੀ। ਅਰਥਾਤ ਇਹ ਕਾਰਜ ਕਰਨ ਬਦਲੇ ਪੈਸਾ ਜਾਂ ਕੋਈ ਵਸਤੂ ਨਹੀਂ ਲਿਆ ਜਾਂਦਾ, ਬਲਕਿ ਬਿਨਾਂ ਕਿਸੇ ਸਵਾਰਥ ਤੋਂ ਕਾਰਜ (ਕੰਮ) ਕਰੀਦਾ ਹੈ। ਇਸ ਲਈ ਗੁਰਮਤਿ ਵਿੱਚ 'ਨੌਕਰ' ਸ਼ਬਦ ਦੀ ਥਾਂ ਵਧੇਰੇ ਕਰਕੇ 'ਸੇਵਕ, ਦਾਸ, ਟਹਿਲੀਆ ਜਾਂ ਚਾਕਰ' ਵਰਤਿਆ ਗਿਆ ਹੈ। ਗੁਰਬਾਣੀ ਵਿੱਚ 'ਚਾਕਰੀ'

ਸ਼ਬਦ ਕੁੱਲ ੫੫ ਵਾਰੀ ਵੱਖ-ਵੱਖ ਰੂਪਾਂ ਵਿੱਚ ਆਇਆ ਹੈ। ਜਿਸ ਦੇ ਅਰਥ ਲਗਪਗ ਇੱਕੋ ਜਿਹੇ ਸੇਵਕ, ਸੇਵਕਾਂ, ਟਹਿਲ ਜਾਂ ਟਹਿਲੀਆ ਤੇ ਸੇਵਾ ਆਦਿ ਦੇ ਤੌਰ 'ਤੇ ਆਏ ਹਨ। ਸਿੱਖ ਇਤਿਹਾਸ ਵਿੱਚ ਅਜਿਹੇ ਸੇਵਕਾਂ ਜਾਂ ਟਹਿਲੀਆਂ ਦੀਆਂ ਅਨੇਕਾਂ ਉਦਾਹਰਨਾਂ ਹਨ। ਜਿਨ੍ਹਾਂ ਨੇ ਗੁਰੂ ਜੀ ਦੀ ਚਾਕਰੀ, ਟਹਿਲ, ਸੇਵਾ ਕੀਤੀ ਤੇ ਉਹ ਗੁਰੂ ਸਾਹਿਬ ਦੀ ਨਦਰ ਦੇ ਪਾਤਰ ਬਣੇ। ਗੁਰੂ ਨਾਨਕ ਸਾਹਿਬ ਦੇ ਸਭ ਤੋਂ ਪਹਿਲੇ ਸੇਵਕ ਜਾਂ ਟਹਿਲੀਆਂ ਵਿੱਚ ਭਾਈ ਮਰਦਾਨਾ ਜੀ ਦਾ ਨਾਂ ਵਿਸ਼ੇਸ਼ ਰੂਪ ਵਿੱਚ ਆਉਂਦਾ ਹੈ। ਫਿਰ ਭਾਈ ਲਹਿਣਾ ਜੀ ਨੇ ਇੰਨੀ ਸੇਵਾ ਕੀਤੀ ਕਿ ਨਾ ਦਿਨ ਵੇਖਿਆ ਨਾ ਰਾਤ, ਨਾ ਮੀਂਹ ਵੇਖਿਆ ਨਾ ਝੱਖੜ, ਗੁਰੂ ਸਾਹਿਬ ਨੇ ਜੋ ਹੁਕਮ ਕੀਤਾ ਸਿਰ-ਮੱਥੇ ਮੰਨਿਆਂ ਤੇ ਇਹ ਨਿਸ਼ਕਾਮ ਸੇਵਾ ਪ੍ਰਵਾਨ ਚੜ੍ਹੀ। ਸ੍ਰੀ ਗੁਰੂ ਅੰਗਦ ਦੇਵ ਜੀ ਦੇ ਦਰਸ਼ਨ ਕਰਨ ਆਏ ਬਾਬਾ ਅਮਰਦਾਸ ਜੀ ਗੁਰੂ ਸ਼ਖ਼ਸੀਅਤ ਤੋਂ ਇੰਨੇ ਪ੍ਰਭਾਵਿਤ ਹੋਏ ਕਿ ਉੱਥੇ (ਖਡੂਰ ਸਾਹਿਬ) ਰਹਿ ਕੇ ਹੀ ਗੁਰੂ ਜੀ ਦੇ ਚਰਨਾਂ ਵਿੱਚ ਸੇਵਾ ਆਰੰਭ ਕਰ ਦਿੱਤੀ। ਕਿਸੇ ਦੁਨਿਆਵੀ ਰਿਸ਼ਤੇ ਦੀ ਵੀ ਪ੍ਰਵਾਹ ਨਾ ਕੀਤੀ। ਲਗਾਤਾਰ ਸੇਵਾ, ਟਹਿਲ ਵਿੱਚ ਤੱਤਪਰ ਰਹੇ। ਰੋਜ਼ਾਨਾਂ ਦੀ ਤਰ੍ਹਾਂ ਇੱਕ ਦਿਨ ਜਦੋਂ ਰਾਤ ਨੂੰ ਬਿਆਸ ਦਰਿਆ ਤੋਂ ਜਲ ਦੀ ਗਾਗਰ ਲੈ ਕੈ ਆ ਰਹੇ ਸਨ, ਤਾਂ ਰਸਤੇ ਵਿੱਚ ਹਨ੍ਹੇਰਾ ਹੋਣ ਕਾਰਨ ਪੈਰ ਫਿਸਲਨ ਕਰਕੇ ਡਿੱਗ ਪਏ ਤੇ ਇਨ੍ਹਾਂ ਦੇ ਡਿੱਗਣ ਦੀ ਆਵਾਜ਼ ਸੁਣ ਕੇ ਇੱਕ ਔਰਤ ਨੇ ਕਹਿ ਦਿੱਤਾ ਸੀ, ਕਿ ਹੋਏਗਾ 'ਅਮਰੂ ਨਿਥਾਵਾ'? ਆਪ ਜੀ ਨੇ ਅਜਿਹੇ ਬਚਨਾਂ ਦੀ ਕੋਈ ਪ੍ਰਵਾਹ ਨਹੀਂ ਕੀਤੀ ਤੇ ਸੇਵਾ ਨਿਰੰਤਰ ਜਾਰੀ ਰੱਖੀ। ਇੱਕ ਦਿਨ ਅਜਿਹਾ ਆਇਆ ਕਿ ਸੇਵਾ ਪ੍ਰਵਾਨ ਹੋਈ ਤੇ ਸ੍ਰੀ ਗੁਰੂ ਅਮਰਦਾਸ ਜੀ ਨਿਥਾਵਿਆਂ ਦੇ ਥਾਵ ਕਹਿਲਾਏ। ਭਾਈ ਜੇਠਾ ਜੀ ਦੇ ਬਚਪਨ ਵਿੱਚ ਹੀ ਮਾਤਾ-ਪਿਤਾ ਦਾ ਸਾਇਆ ਸਿਰ ਤੋਂ ਉਠ ਗਿਆ ਤੇ ਉਹ ਅਨਾਥ ਹੋ ਗਏ। ਉਨ੍ਹਾਂ ਦੇ ਨਾਨੀ ਜੀ ਜੋ ਬਹੁਤ ਹੀ ਗਰੀਬ ਸਨ, ਬਾਸਰਕੇ ਗਿੱਲਾਂ (ਹੁਣ ਸ੍ਰੀ ਅੰਮ੍ਰਿਤਸਰ ਸਾਹਿਬ) ਵਿਖੇ ਆਪਣੇ ਕੋਲ ਲੈ ਆਏ। ਇੱਥੇ ਆ ਕੇ ਆਪਣੇ ਗੁਜ਼ਾਰੇ ਲਈ ਘੁੰਙਣੀਆਂ ਵੇਚਣ ਲੱਗੇ। ਇੱਕ ਦਿਨ ਫਿਰਦੇ-ਫਿਰਦੇ ਸ੍ਰੀ ਗੁਰੂ ਅਮਰਦਾਸ ਜੀ ਦੇ ਦਰ 'ਤੇ ਘੁੰਙਣੀਆਂ ਵੇਚਦੇ-ਵੇਚਦੇ ਆ ਗਏ ਤੇ ਸੇਵਾ ਵਿੱਚ ਜੁੱਟ ਗਏ। ਭਾਈ ਜੇਠਾ ਜੀ ਨੂੰ ਸੇਵਾ ਕਰਦਿਆਂ ਪਤਾ ਹੀ ਨਹੀਂ ਲੱਗਾ ਕਦੋਂ ਗੁਰੂ-ਨਦਰ ਨੇ ਦੀਨ-ਦੁਨੀ ਦਾ ਪਾਤਸ਼ਾਹ (ਸ੍ਰੀ ਗੁਰੂ ਰਾਮਦਾਸ ਜੀ) ਬਣਾ ਦਿੱਤਾ। ਸ੍ਰੀ ਗੁਰੂ ਰਾਮਦਾਸ ਜੀ ਦੇ ਬਚਨ ਹਨ *'ਹਮ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ ਗੁਰ ਸਤਿਗੁਰ ਸੰਗਿ ਕੀਰੇ ਹਮ ਥਾਪੇ॥'* ਭਾਵ- ਮੈਂ ਰੁਲਦਾ-ਫਿਰਦਾ ਸੀ ਤੇ ਕੋਈ ਮੇਰੀ ਬਾਤ ਨਹੀਂ ਸੀ ਪੁੱਛਦਾ, ਤੂੰ ਮੈਨੂੰ ਕੀੜੇ ਨੂੰ ਗੁਰੂ ਸਤਿਗੁਰੂ ਦੇ ਚਰਨਾਂ ਵਿਚ ਲਿਆ ਕੇ ਵਡਿਆਈ ਬਖ਼ਸ਼ੀ।

ਸ੍ਰੀ ਗੁਰੂ ਰਾਮਦਾਸ ਪਾਤਸ਼ਾਹ ਜੀ ਦਾ ਪ੍ਰਕਾਸ਼ ਗੁਰਪੁਰਬ ਹਰ ਸਾਲ ਬੜੀ ਸ਼ਰਧਾ-ਭਾਵਨਾ ਤੇ ਉਤਸ਼ਾਹ ਨਾਲ ਸਮੁੱਚਾ ਹੀ ਸਿੱਖ ਪੰਥ ਮਨਾਉਂਦਾ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਗੁਰੂ ਪਾਤਸ਼ਾਹ ਜੀ ਦੇ ਪ੍ਰਕਾਸ਼ ਪੁਰਬ ਸਮੇਂ ਹਰ ਸਾਲ ਮਹਾਨ ਗੁਰਮਤਿ ਸਮਾਗਮ ਕਰਵਾਏ ਜਾਂਦੇ ਹਨ। ਉਨ੍ਹਾਂ ਵਿੱਚ ਸਮੇਂ ਦੀ ਨਜ਼ਾਕਤ ਨੂੰ ਸਮਝਦਿਆ ਹੋਇਆਂ ਅੱਜ ਅਤੇ ਆਉਣ ਵਾਲੇ ਸਮੇਂ ਵਿਚ ਕੌਮ ਦੇ ਚੰਗੇ ਭਵਿੱਖ ਲਈ ਵਿਸ਼ੇਸ਼ ਤੌਰ 'ਤੇ ਬੱਚਿਆਂ ਦੇ ਧਾਰਮਿਕ ਮੁਕਾਬਲੇ ਕਰਵਾਏ ਜਾਂਦੇ ਹਨ। ਇਨ੍ਹਾਂ ਵਿੱਚ ਗੁਰਬਾਣੀ ਕੰਠ, ਸ਼ਬਦ ਵਿਚਾਰ, ਸ਼ਬਦ ਕੀਰਤਨ, ਕਵੀਸ਼ਰੀ, ਕਵਿਤਾ, ਕੁਇਜ਼, ਲਿਖਤੀ, ਸੁੰਦਰ ਲਿਖਾਈ, ਅਤੇ ਸਿੱਖ ਇਤਿਹਾਸ ਵਿੱਚੋਂ ਮਹਾਨ ਸਿੱਖ ਸ਼ਖ਼ਸੀਅਤਾਂ ਤੇ ਸਿੱਖ ਵਿਰਾਸਤਾਂ ਨਾਲ ਸਬੰਧਤ ਤਸਵੀਰਾਂ ਬਣਾਉਣ ਦੇ ਪੇਟਿੰਗ ਮੁਕਾਬਲੇ ਆਦਿ ਸ਼ਾਮਿਲ ਹਨ। ਇਨ੍ਹਾਂ ਮੁਕਾਬਲਿਆਂ ਵਿੱਚ ਛੋਟੇ ਬੱਚਿਆਂ ਤੋਂ ਲੈ ਕੇ ਵੱਡੇ ਨੌਜੁਆਨਾਂ ਤਕ ਸਕੂਲਾਂ ਤੇ ਕਾਲਜਾਂ ਦੇ ਵਿਦਿਆਰਥੀ ਵੱਧ-ਚੜ੍ਹ ਕੇ ਹਿੱਸਾ ਲੈਂਦੇ ਹਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਹਮੇਸ਼ਾ ਹੀ ਸਥਾਨਕ ਅਤੇ ਦੂਰ-ਦੁਰਾਡੇ ਦੇ ਸਕੂਲਾਂ ਤੇ ਕਾਲਜਾਂ ਵੱਲੋਂ ਭਰਪੂਰ ਸਹਿਯੋਗ ਮਿਲਦਾ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਜਿਹੇ ਉਪਰਾਲੇ ਸ਼ਲਾਘਾਯੋਗ ਹਨ। ਇਹ ਜਿੱਥੇ

ਬੱਚਿਆਂ ਨੂੰ ਗੁਰਬਾਣੀ, ਗੁਰ-ਇਤਿਹਾਸ ਤੇ ਸਿੱਖ ਪਰੰਪਰਾਵਾਂ ਨਾਲ ਜੋੜਨ ਅਤੇ ਸਮਾਜ ਵਿੱਚ ਵੱਧ ਰਹੇ ਨਸ਼ਿਆਂ ਆਦਿਕ ਦੇ ਭਿਆਨਕ ਨਤੀਜਿਆਂ ਤੋਂ ਜਾਣੂੰ ਕਰਵਾਉਣ ਲਈ ਲਾਹੇਵੰਦ ਹਨ, ਉੱਥੇ ਉਨ੍ਹਾਂ ਦੀ ਚੰਗੀ ਜੀਵਨ ਉਸਾਰੀ ਅਤੇ ਅੱਗੇ ਵੱਧਣ ਲਈ ਇੱਕ ਮੰਚ ਦਾ ਵੀ ਰੋਲ ਅਦਾ ਕਰਦੇ ਹਨ। ਪਿਛਲੇ ਸਮੇਂ ਤੋਂ ਇਨ੍ਹਾਂ ਮੁਕਾਬਲਿਆਂ ਵਿੱਚ ਬੱਚਿਆਂ ਦਾ ਉਤਸ਼ਾਹ ਦਿਨ-ਪ੍ਰਤੀ-ਦਿਨ ਵੱਧਦਾ ਜਾ ਰਿਹਾ ਹੈ, ਜੋ ਉਜਲੇ ਭਵਿੱਖ ਦਾ ਉਨ੍ਹਾਂ ਲਈ ਰਾਹ ਦਸੇਰਾ ਹੈ। ■

## ਗੁਰਪੁਰਬਾਂ ਸਮੇਂ ਸਜਾਏ ਜਾਂਦੇ ਜਲੌ

ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਗੁਰਦੁਆਰਾ ਬਾਬਾ ਅਟੱਲ ਰਾਏ ਸਾਹਿਬ ਵਿਖੇ ਹੇਠ ਲਿਖੇ ਗੁਰਪੁਰਬਾਂ 'ਤੇ ਜਲੌ ਸਜਾਏ ਜਾਂਦੇ ਹਨ, ਦੀਪਮਾਲਾ ਤੇ ਆਤਿਸ਼ਬਾਜ਼ੀ ਕੀਤੀ ਜਾਂਦੀ ਹੈ:

* ਪ੍ਰਕਾਸ਼ ਗੁਰਪੁਰਬ ਸ੍ਰੀ ਗੁਰੂ ਨਾਨਕ ਦੇਵ ਜੀ
* ਪ੍ਰਕਾਸ਼ ਗੁਰਪੁਰਬ ਸ੍ਰੀ ਗੁਰੂ ਰਾਮਦਾਸ ਜੀ
* ਗੁਰਗੱਦੀ ਦਿਵਸ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ
* ਪ੍ਰਕਾਸ਼ ਗੁਰਪੁਰਬ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ
* ਪ੍ਰਕਾਸ਼ ਗੁਰਪੁਰਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ
* ਪਹਿਲਾ ਪ੍ਰਕਾਸ਼ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

***ਜਲੌ ਦਾ ਸਮਾਂ: ਸਵੇਰੇ ੯ ਤੋਂ ੧੨ ਵਜੇ ਦੁਪਹਿਰ ਤੀਕ।***

## *ਸੇਵਾ*

*ਸੇਵਾ ਸਿੱਖ ਧਰਮ ਦਾ ਇਕ ਉੱਘਾ ਅੰਗ ਹੈ। ਇਸ ਨੂੰ ਨਮੂਨੇ ਮਾਤ੍ਰ ਸਿਖਾਉਣ ਲਈ ਗੁਰਦੁਆਰਿਆਂ 'ਚ ਹੀ ਪ੍ਰਬੰਧ ਕੀਤਾ ਹੁੰਦਾ ਹੈ। ਸਾਧਾਰਨ ਰੂਪ ਇਸ ਦੇ ਇਹ ਹਨ- ਗੁਰਦੁਆਰੇ ਦਾ ਝਾੜੂ, ਲੇਪਣ, ਸੰਗਤਾਂ ਦੀ ਪਾਣੀ ਪੱਖੇ ਦੀ ਸੇਵਾ, ਲੰਗਰ ਦੀ ਸੇਵਾ, ਜੋੜੇ ਝਾੜਨਾ ਆਦਿ।*

*(ੳ) ਗੁਰੂ ਕਾ ਲੰਗਰ - ਇਸ ਦੇ ਦੋ ਭਾਵ ਹਨ : ਇਕ ਸਿੱਖਾਂ ਨੂੰ ਸੇਵਾ ਸਿਖਾਉਣਾ, ਦੂਜਾ, ਊਚ-ਨੀਚ, ਛੂਤ-ਛਾਤ ਦਾ ਭਰਮ ਮਿਟਾਉਣਾ।*

*(ਅ) ਗੁਰੂ ਕੇ ਲੰਗਰ ਵਿਚ ਬੈਠ ਕੇ ਊਚ-ਨੀਚ, ਕਿਸੇ ਜ਼ਾਤ ਜਾਂ ਵਰਣ ਦਾ ਪ੍ਰਾਣੀ ਪ੍ਰਸ਼ਾਦ ਛਕ ਸਕਦਾ ਹੈ। ਪੰਗਤ ਵਿਚ ਬਿਠਾਣ ਲੱਗਿਆਂ ਕਿਸੇ ਦੇਸ਼, ਵਰਣ, ਜ਼ਾਤ ਜਾਂ ਮਜ਼੍ਹਬ ਦਾ ਵਿਤਕਰਾ ਨਹੀਂ ਕਰਨਾ। ਹਾਂ, ਇਕ ਥਾਲੀ ਵਿਚ ਕੇਵਲ ਅੰਮ੍ਰਿਤਧਾਰੀ ਸਿੱਖ ਹੀ ਛਕ ਸਕਦੇ ਹਨ।*

*(ਸਿੱਖ ਰਹਿਤ ਮਰਯਾਦਾ, ਪੰਨਾ 26)*

# ਧੰਨੁ ਧੰਨੁ ਰਾਮਦਾਸ ਗੁਰੁ...

*-ਬੀਬੀ ਜਗੀਰ ਕੌਰ**

ਸਿੱਖੀ ਦੇ ਬੂਟੇ ਦੀ ਜੜ੍ਹ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਲਗਾਈ ਤੇ ਇਸ ਬੂਟੇ ਦੀ ਪ੍ਰਫੁੱਲਤਾ ਤੇ ਸਾਂਭ-ਸੰਭਾਲ ਅੱਗੋਂ ਉਨ੍ਹਾਂ ਦੇ ਉੱਤਰਾਧਿਕਾਰੀ ਆਪਣੇ ਜੀਵਨ-ਕਾਲ ਦੌਰਾਨ ਕਰਦੇ ਰਹੇ। ਇਸ ਤਰ੍ਹਾਂ ਸਿੱਖੀ ਜੀਵਨ-ਜਾਚ ਸਿਖਾਉਣ ਲਈ ਅਕਾਲ ਪੁਰਖ ਦੇ ਹੁਕਮ ਅਨੁਸਾਰ ਇਸ ਕਾਰਜ ਵਾਸਤੇ ਭਾਈ ਲਹਿਣਾ ਜੀ ਤੋਂ ਸ੍ਰੀ ਗੁਰੂ ਅੰਗਦ ਦੇਵ ਜੀ, ਬਾਬਾ ਅਮਰਦਾਸ ਜੀ ਤੋਂ ਸ੍ਰੀ ਗੁਰੂ ਅਮਰਦਾਸ ਜੀ ਅਤੇ ਭਾਈ ਜੇਠਾ ਜੀ ਤੋਂ ਸ੍ਰੀ ਗੁਰੂ ਰਾਮਦਾਸ ਜੀ ਦੇ ਰੂਪ ਵਿਚ ਗੁਰਿਆਈ ਦੀ ਜ਼ਿੰਮੇਵਾਰੀ ਸੌਂਪੀ। ਧੰਨ ਗੁਰੂ ਰਾਮਦਾਸ ਜੀ ਨੇ ਚੌਥੇ ਗੁਰੂ ਦੇ ਰੂਪ ਵਿਚ ਨਾਨਕ ਜੋਤਿ ਨੂੰ ਧਾਰਨ ਕੀਤਾ ਅਤੇ ਸਰਬ ਲੋਕਾਈ ਦਾ ਮਾਰਗ ਦਰਸ਼ਨ ਕਰਕੇ ਜੀਵਨ ਜੁਗਤਿ ਸਮਝਾਈ। ਧੰਨ ਗੁਰੂ ਦੀ ਧੰਨਤਾ ਨੂੰ ਭਾਈ ਸੱਤਾ ਅਤੇ ਭਾਈ ਬਲਵੰਡ ਜੀ ਨੇ ਰਾਮਕਲੀ ਵਾਰ ਵਿਚ ਇਨ੍ਹਾਂ ਸ਼ਬਦਾਂ ਰਾਹੀਂ ਬਿਆਨ ਕੀਤਾ ਹੈ-

*ਧੰਨੁ ਧੰਨੁ ਰਾਮਦਾਸ ਗੁਰੁ ਜਿਨਿ ਸਿਰਿਆ ਤਿਨੈ ਸਵਾਰਿਆ॥*
*ਪੂਰੀ ਹੋਈ ਕਰਾਮਾਤਿ ਆਪਿ ਸਿਰਜਣਹਾਰੈ ਧਾਰਿਆ॥*
*ਸਿਖੀ ਅਤੈ ਸੰਗਤੀ ਪਾਰਬ੍ਰਹਮੁ ਕਰਿ ਨਮਸਕਾਰਿਆ॥*
*ਅਟਲੁ ਅਥਾਹੁ ਅਤੋਲੁ ਤੂ ਤੇਰਾ ਅੰਤੁ ਨ ਪਾਰਾਵਾਰਿਆ॥ (ਪੰਨਾ ੯੬੮)*

ਭਾਵ ਧੰਨ ਹਨ ਗੁਰੂ ਰਾਮਦਾਸ ਸਾਹਿਬ ਜਿਨ੍ਹਾਂ ਨੂੰ ਅਕਾਲ ਪੁਰਖ ਨੇ ਪਹਿਲਾਂ ਪੈਦਾ ਕੀਤਾ ਤੇ ਸੋਹਣਾ ਵੀ ਬਣਾਇਆ, ਉਨ੍ਹਾਂ ਨੂੰ ਉੱਚਾ-ਸੁੱਚਾ ਚੱਜ-ਆਚਾਰ, ਧਰਮੀ ਰਹਿਣ-ਸਹਿਣ ਸਿਖਾ ਕੇ ਸੰਵਾਰਿਆ। ਇਹ ਇਕ ਕਰਾਮਾਤ ਹੋਈ ਹੈ ਕਿ ਸਿਰਜਣਹਾਰ ਨੇ ਖੁਦ ਆਪਣੇ ਆਪ ਨੂੰ ਉਸ ਵਿਚ ਟਿਕਾਇਆ ਹੈ। ਸਿੱਖ ਸੰਗਤਾਂ ਨੇ ਇਨ੍ਹਾਂ ਨੂੰ ਪ੍ਰਤੱਖ ਸੱਚ ਜਾਣ ਕੇ ਨਮਸਕਾਰ ਕੀਤੀ। ਅਕਾਲ ਪੁਰਖ ਦੀ ਇਸ ਬਖ਼ਸ਼ਿਸ਼ ਨੂੰ ਇਨ੍ਹਾਂ ਰਬਾਬੀਆਂ ਨੇ ਆਪਣੀ ਪਹੁੰਚ ਤੋਂ ਦੂਰ ਹੋਣ ਕਰਕੇ ਇਨ੍ਹਾਂ ਹੀ ਕਿਹਾ ਹੈ, ਪਾਤਸ਼ਾਹ ਤੂੰ ਅਟੱਲ ਹੈ, ਤੇਰੀ ਥਾਹ ਨਹੀਂ ਪਾਈ ਜਾ ਸਕਦੀ, ਤੂੰ ਤੋਲਿਆ ਨਹੀਂ ਜਾ ਸਕਦਾ, ਤੇਰੇ ਆਦਿ ਅੰਤ ਦਾ ਕੋਈ ਪਾਰਾਵਾਰ ਨਹੀਂ ਹੈ। ਇਹ ਹਨ ਭਾਈ ਸੱਤਾ ਜੀ ਅਤੇ ਭਾਈ ਬਲਵੰਡ ਜੀ ਦੇ ਧੰਨ ਗੁਰੂ ਰਾਮਦਾਸ ਜੀ ਦੀ ਵਡਿਆਈ ਵਿਚ ਉਚਾਰੇ ਸ਼ਬਦ। ਆਪ ਜੀ ਨਿਰਮਲਤਾ ਦੇ ਪੁੰਜ ਸਨ ਇਸ ਲਈ ਗੁਰਿਆਈ ਦੀ ਜ਼ਿੰਮੇਵਾਰੀ ਚੁੱਕਣ ਲਈ ਅਕਾਲ ਪੁਰਖ ਵੱਲੋਂ ਪ੍ਰਵਾਨਿਤ ਹੋਏ।

ਸ੍ਰੀ ਗੁਰੂ ਰਾਮਦਾਸ ਜੀ ਸੰਤੁਸ਼ਟ ਜੀਵਨ ਦੇ ਮਾਲਕ, ਸੰਤ ਸੁਭਾਅ ਤੇ ਸੇਵਾ ਦੀ ਮੂਰਤ ਬਾਬਾ ਹਰਿਦਾਸ ਅਤੇ ਮਾਤਾ ਦਯਾ ਕੌਰ ਜੀ ਦੇ ਸਪੁੱਤਰ ਸਨ। ਆਪ ਜੀ ਦਾ ਆਗਮਨ ੨੫ ਅੱਸੂ ਸੰਮਤ (੧੫੯੧) ੨੪ ਸਤੰਬਰ, ੧੫੩੪ ਈ., ਨੂੰ ਲਾਹੌਰ ਸ਼ਹਿਰ ਦੀ ਚੂਨਾ ਮੰਡੀ ਵਿਖੇ ਹੋਇਆ। ਛੋਟੀ ਉਮਰੇ ਆਪ ਜੀ ਦੇ ਮਾਤਾ-ਪਿਤਾ ਅਕਾਲ ਚਲਾਣਾ ਕਰ ਗਏ। ਇਨ੍ਹਾਂ ਦੇ ਬਜ਼ੁਰਗ ਨਾਨੀ ਜੀ ਬਾਸਰਕੇ ਗਿੱਲਾਂ (ਹੁਣ ਸ੍ਰੀ ਅੰਮ੍ਰਿਤਸਰ) ਸਾਹਿਬ ਵਿਖੇ ਲੈ ਆਏ। ਪਰਿਵਾਰਕ ਗੁਜ਼ਾਰੇ ਲਈ ਇਥੇ ਘੁੰਙਣੀਆਂ ਵੇਚੀਆਂ। ਇਸ ਪ੍ਰਥਾਇ ਪੰਥ ਪ੍ਰਕਾਸ਼ ਵਿਚ ਜ਼ਿਕਰ ਹੈ-

*ਮਾਤ ਪਿਤਾ ਪਰਲੋਕ ਸਿਧਾਰੇ। ਰਹਿਓ ਨਾਨਕੇ ਸੁਖੀ ਅਪਾਰੇ।*

---

**ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ।*

***ਬਾਸਰ ਕੇ ਪਿੰਡ ਸੋਊ ਰਹਾਵੈ। ਬੇਚ ਘੁੰਗਣੀ ਕ੍ਰਿਤ ਚਲਾਵੈ।***

ਬਾਸਰਕੇ ਸ੍ਰੀ ਗੁਰੂ ਅਮਰਦਾਸ ਜੀ ਦੀ ਜਨਮ ਨਗਰੀ ਸੀ। ਇਥੋਂ ਦੇ ਬਹੁਤੇ ਲੋਕ ਗੁਰੂ ਦਰਸ਼ਨਾਂ ਲਈ ਸ੍ਰੀ ਗੋਇੰਦਵਾਲ ਸਾਹਿਬ ਜਾਇਆ ਕਰਦੇ ਸਨ। ਭਾਈ ਜੇਠਾ ਜੀ ਨੇ ਵੀ ਸ੍ਰੀ ਗੁਰੂ ਅਮਰਦਾਸ ਜੀ ਦੇ ਦਰਸ਼ਨ ਕੀਤੇ। ਉਹ ਵੀ ਸੰਗਤ ਵਿਚ ਤਨੋ, ਮਨੋ ਸੇਵਾ ਕਰਦੇ ਤੇ ਆਪਣਾ ਗੁਜ਼ਾਰਾ ਘੁੰਙਣੀਆਂ ਵੇਚ ਕੇ ਕਰਦੇ। ਗੁਰਬਾਣੀ, ਸਤਿਸੰਗਤ ਅਤੇ ਗੁਰੂ ਸੇਵਾ ਦਾ ਰੰਗ ਬਾਲਕ ਜੇਠਾ ਜੀ ਉਪਰ ਚੜ੍ਹਨ ਲੱਗ ਪਿਆ। ਨਿਮਰਤਾ, ਮਿੱਠੀ ਬੋਲ-ਬਾਣੀ, ਨੇ ਸ੍ਰੀ ਗੁਰੂ ਅਮਰਦਾਸ ਜੀ ਦਾ ਧਿਆਨ ਭਾਈ ਜੇਠਾ ਜੀ ਵੱਲ ਖਿੱਚਿਆ। ਸੇਵਾ, ਘਾਲ ਤੇ ਸਿਰੜ ਨੇ ਭਾਈ ਜੇਠਾ ਜੀ ਨੂੰ ਤੀਜੇ ਪਾਤਸ਼ਾਹ ਜੀ ਦੇ ਨਜ਼ਦੀਕ ਲੈ ਆਂਦਾ। ਸਾਂਝ ਦੀ ਗੰਢ ਪੈਣੀ ਸ਼ੁਰੂ ਹੋ ਗਈ। ਗੁਰੂ-ਪਰਿਵਾਰ ਦੇ ਨਜ਼ਦੀਕ ਰਹਿੰਦਿਆਂ ਭਾਈ ਜੇਠਾ ਜੀ ਨੇ ਸੇਵਾ ਘਾਲ ਕਮਾਈ ਅਤੇ ਗੁਰਬਾਣੀ ਦਾ ਗਿਆਨ ਪ੍ਰਾਪਤ ਕੀਤਾ। ਬੀਬੀ ਮਨਸ਼ਾ ਜੀ ਨੇ ਜਦੋਂ ਬੀਬੀ ਭਾਨੀ ਜੀ ਦੇ ਵਿਆਹ ਸਬੰਧੀ ਸ੍ਰੀ ਗੁਰੂ ਅਮਰਦਾਸ ਜੀ ਨਾਲ ਗੱਲ ਕੀਤੀ ਤਾਂ ਸਤਿਗੁਰਾਂ ਨੇ ਸੁਭਾਵਿਕ ਹੀ ਪੁੱਛ ਲਿਆ ਕਿ ਕਿਹੋ ਜਿਹਾ ਵਰ ਚਾਹੀਦਾ ਹੈ। ਬੀਬੀ ਜੀ ਦਾ ਉੱਤਰ ਸੀ 'ਜੇਠੇ ਵਰਗਾ'। ਸਤਿਗੁਰਾਂ ਕਿਹਾ ਜੇਠੇ ਵਰਗਾ ਤਾਂ ਜੇਠਾ ਹੀ ਹੈ। ਸਤਿਗੁਰਾਂ ਦੇ ਪਾਵਨ ਬਚਨਾਂ ਸਦਕਾ ਬੀਬੀ ਭਾਨੀ ਜੀ ਦਾ ਵਿਆਹ ਭਾਈ ਜੇਠਾ ਜੀ ਨਾਲ ਕਰ ਦਿੱਤਾ ਗਿਆ। ਭਾਈ ਜੇਠਾ ਜੀ ਸੇਵਕ ਤੋਂ ਜਵਾਈ ਬਣ ਗਏ ਪਰੰਤੂ ਜਵਾਈ ਭਾਈ ਵਾਲਾ ਰਿਸ਼ਤਾ ਗੁਰੂ-ਦਰਬਾਰੀ ਸੇਵਾ ਵਿਚ ਕਦੇ ਬੋਝ ਨਾ ਬਣਿਆ। ਨਿੱਤ ਦੀ ਤਰ੍ਹਾਂ ਬਾਉਲੀ ਦੀ ਗਾਰ ਕੱਢਣਾ, ਲੰਗਰਾਂ ਦੀ ਸੇਵਾ, ਸੰਗਤਾਂ ਦੀ ਸੇਵਾ ਨਿਰੰਤਰ ਜਾਰੀ ਰਹੀ। ਇੱਕ ਵਾਰ ਲਾਹੌਰ ਤੋਂ ਆਏ ਸ਼ਰੀਕੇ ਨੇ ਸਿਰ 'ਤੇ ਟੋਕਰਾ ਚੁੱਕੀ ਵੇਖ ਕਿਹਾ: *...ਕੁਲ ਲੱਜਯਾ ਖੋਈ। ਘਰ ਸਸੁਰਾਰਿ ਮ੍ਰਿੱਤਕਾ ਢੋਈ।* ਜਦੋਂ ਸ੍ਰੀ ਗੁਰੂ ਅਮਰਦਾਸ ਜੀ ਨੂੰ ਇਸ ਮਿਹਣੇ ਦਾ ਪਤਾ ਲੱਗਾ ਤਾਂ ਆਪ ਜੀ ਨੇ ਫੁਰਮਾਇਆ ਇਹ ਮਿੱਟੀ ਗਾਰੇ ਦਾ ਟੋਕਰਾ ਨਹੀਂ ਇਹ ਤਾਂ ਦੀਨ ਦੁਨੀ ਦਾ ਸਿਰ ਛੱਤਰ ਹੈ। ਇਹ ਸੁਣ ਭਾਈ ਜੇਠਾ ਜੀ ਦੀਆਂ ਅੱਖਾਂ ਵਿਚੋਂ ਹੰਝੂ ਵਹਿ ਤੁਰੇ। ਤੀਜੇ ਪਾਤਸ਼ਾਹ ਜੀ ਨੇ ਭਾਈ ਜੇਠਾ ਜੀ ਦੀ ਘਾਲ ਤੋਂ ਪ੍ਰਸੰਨ ਹੋ ਕੇ ਮਿੱਟੀ ਦਾ ਟੋਕਰਾ ਸਿਰੋਂ ਲੁਹਾ ਕੇ ਗੁਰਿਆਈ ਦੇ ਛਤਰ ਦੀ ਬਖਸ਼ਿਸ਼ ਕਰ ਦਿੱਤੀ। ਇਸ ਪ੍ਰਥਾਇ ਭੱਟ ਸਾਹਿਬਾਨ ਵਰਣਨ ਕਰਦੇ ਹਨ-

***ਸਭ ਬਿਧਿ ਮਾਨ੍ਹਿਉ ਮਨੁ ਤਬ ਹੀ ਭਯਉ ਪ੍ਰਸੰਨੁ***
***ਰਾਜੁ ਜੋਗੁ ਤਖਤੁ ਦੀਅਨੁ ਗੁਰ ਰਾਮਦਾਸ॥ (ਪੰਨਾ ੧੩੯੯)***

ਇਸ ਤਰ੍ਹਾਂ ਭਾਈ ਜੇਠਾ ਜੀ ਸ੍ਰੀ ਗੁਰੂ ਰਾਮਦਾਸ ਜੀ ਦੇ ਰੂਪ ਵਿਚ ਪ੍ਰਵਾਨ ਹੋਏ। ਭਾਈ ਗੁਰਦਾਸ ਜੀ ਸ੍ਰੀ ਗੁਰੂ ਰਾਮਦਾਸ ਜੀ ਨੂੰ ਸਿੱਖੀ ਦਾ ਥੰਮ੍ਹ ਦੱਸਦੇ ਹਨ ਅਤੇ ਉਨ੍ਹਾਂ ਨੂੰ ਅਜਿਹਾ ਵਣਜ ਵਪਾਰੀ ਕਿਹਾ ਹੈ ਜੋ ਔਗੁਣਾਂ ਬਦਲੇ ਗੁਣ ਬਖਸ਼ਿਸ਼ ਕਰਦਾ ਹੈ:

***ਪੀਊ ਦਾਦੇ ਜੇਵੇਹਾ ਪੜਦਾਦੇ ਪਰਵਾਣੁ ਪੜੋਤਾ।***
***ਗੁਰਮਤਿ ਜਾਗਿ ਜਗਾਇਦਾ ਕਲਿਜੁਗ ਅੰਦਰਿ ਕੌੜਾ ਸੋਤਾ।***
***ਦੀਨ ਦੁਨੀ ਦਾ ਥੰਮੁ ਹੁਇ ਭਾਰੁ ਅਥਰਬਣ ਥੰਮ੍ਹਿ ਖਲੋਤਾ।***
***ਭਉਜਲੁ ਭਉ ਨ ਵਿਆਪਈ ਗੁਰ ਬੋਹਿਥ ਚੜ੍ਹਿ ਖਾਇ ਨ ਗੋਤਾ।***
***ਅਵਗੁਣ ਲੈ ਗੁਣ ਵਿਕਣੈ ਗੁਰ ਹਟ ਨਾਲੈ ਵਣਜ ਸਓਤਾ। (੨੪-੧੫)***

ਸ੍ਰੀ ਗੁਰੂ ਰਾਮਦਾਸ ਜੀ ਨੇ ਗੁਰਿਆਈ ਦੀ ਜ਼ਿੰਮੇਵਾਰੀ ਲੈਣ ਤੋਂ ਬਾਅਦ ਸਿੱਖ ਧਰਮ ਦੀ ਚੜ੍ਹਦੀ ਕਲਾ ਲਈ ਉਦਮ ਉਪਰਾਲੇ ਸ਼ੁਰੂ ਕੀਤੇ। ਗੁਰੂ ਘਰ ਦੀ ਹਰ ਪੱਖ ਤੋਂ ਮਜ਼ਬੂਤੀ ਲਈ ਜਿੱਥੇ ਮਸੰਦ ਸੰਸਥਾ ਦੀ ਨੀਂਹ ਰੱਖੀ ਉਥੇ ਸਿੱਖੀ ਦੇ ਨਵੇਂ ਕੇਂਦਰ ਜਿਸ ਨੇ ਆਉਣ ਵਾਲੇ ਸਮੇਂ ਵਿਚ ਕੇਂਦਰੀ ਸਥਾਨ ਦਾ ਗੌਰਵ ਪ੍ਰਾਪਤ ਕਰਨਾ ਸੀ, ਬਾਰੇ ਵਿਉਂਤ ਸੋਚੀ। ਸ੍ਰੀ ਗੁਰੂ ਅਮਰਦਾਸ ਜੀ ਦੀ ਸੋਚ ਅਨੁਸਾਰ ਚੱਕ

ਗੁਰੂ ਦੀ ਨੀਂਹ ਰੱਖੀ ਜੋ ਪਿੱਛੋਂ ਚੱਕ ਰਾਮਦਾਸ ਪੁਰ ਅਤੇ ਫਿਰ ਸ੍ਰੀ ਅੰਮ੍ਰਿਤਸਰ ਦੇ ਨਾਮ ਨਾਲ ਜਾਣਿਆ ਜਾਣ ਲੱਗਾ। ਸ੍ਰੀ ਅੰਮ੍ਰਿਤਸਰ ਸਾਹਿਬ ਅੱਜ ਦੁਨੀਆਂ ਦੇ ਗੌਰਵਮਈ ਇਤਿਹਾਸ ਦਾ ਇਕ ਅਧਿਆਤਮਕ ਕੇਂਦਰ ਹੈ। ਜੋ ਕਿ ਸਿੱਖ ਜਗਤ ਨੂੰ ਚੌਥੇ ਪਾਤਸ਼ਾਹ ਜੀ ਦੀ ਵੱਡੀ ਦੇਣ ਹੈ। ਭੱਟ ਸਾਹਿਬਾਨ ਨੇ ਸ੍ਰੀ ਗੁਰੂ ਰਾਮਦਾਸ ਜੀ ਨੂੰ ਸੰਸਾਰ ਨੂੰ ਤਾਰਨ ਵਾਲੇ ਦੱਸਿਆ ਹੈ-

*ਜਗਤ ਉਧਾਰਣੁ ਨਵ ਨਿਧਾਨੁ ਭਗਤਹ ਭਵ ਤਾਰਣੁ॥*
*ਅੰਮ੍ਰਿਤ ਬੂੰਦ ਹਰਿ ਨਾਮੁ ਬਿਸੁ ਕੀ ਬਿਖੈ ਨਿਵਾਰਣੁ॥ (ਪੰਨਾ ੧੩੯੭)*

ਸ੍ਰੀ ਗੁਰੂ ਰਾਮਦਾਸ ਜੀ ਨੇ ਧੁਰ ਕੀ ਬਾਣੀ ਦਾ ਅਮੁੱਲ ਭੰਡਾਰ ਮਨੁੱਖਤਾ ਦੀ ਝੋਲੀ ਵਿਚ ਪਾਇਆ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ। ਗੁਰੂ ਪਾਤਸ਼ਾਹ ਜੀ ਦੀ ਬਾਣੀ ਮਨੁੱਖ ਮਾਤਰ ਲਈ ਧਰਮ ਨੂੰ ਧਾਰਨ ਕਰਾਉਣ ਦਾ ਵਸੀਲਾ, ਪ੍ਰੇਮ ਵਿਚ ਲੀਨ ਕਰਨ ਦਾ ਸਾਧਨ, ਸੁੱਖਾਂ ਦੀ ਦਾਤੀ, ਬਿਰਹੋਂ ਪੈਦਾ ਕਰਦੀ, ਗਿਆਨ ਪੈਦਾ ਕਰਕੇ ਆਤਮਕ ਅਨੰਦ ਪ੍ਰਦਾਨ ਕਰਦੀ ਹੈ। ਗਿਆਨੀ ਗਿਆਨ ਸਿੰਘ ਪੰਥ ਪ੍ਰਕਾਸ਼ ਵਿਚ ਗੁਰੂ ਪਾਤਸ਼ਾਹ ਦੀ ਬਾਣੀ ਸਬੰਧੀ ਲਿਖਦੇ ਹਨ-

*ਗੁਰੁ ਉਚਰੈਂ ਬਾਨੀ ਅੰਮ੍ਰਤ ਸਾਂਨੀ ਬੇਦ ਅਧਿਕਾਨੀ ਸੁਖਦਾਨੀ।*
*ਜੋ ਸੁਨ ਨਰ ਨਾਰੀ ਕਟੈਂ ਬਿਕਾਰੀ ਲਹਿ ਫਲ ਚਾਰੀ ਮੁਦ ਖਾਨੀ।*

ਸ੍ਰੀ ਗੁਰੂ ਰਾਮਦਾਸ ਜੀ ਦੀਆਂ ਬਹੁਤ ਬਖਸ਼ਿਸ਼ਾਂ ਹਨ। ਮਰਯਾਦਾ ਨੂੰ ਪੱਕਿਆਂ ਕਰਨਾ, ਮਸੰਦ ਪ੍ਰਥਾ ਦੀ ਸਥਾਪਨਾ। ਮਨੁੱਖ ਮਾਤਰ ਨੂੰ ਆਪਸੀ ਵੈਰ-ਵਿਰੋਧ ਤੋਂ ਮੁਕਤ ਹੋਣ ਦੀ ਸਿੱਖਿਆ ਦਿੱਤੀ। ਗੁਰੂ ਸਾਹਿਬ ਲੋਕਾਈ ਨੂੰ ਉਪਦੇਸ਼ ਦਿੰਦਿਆਂ ਸਮਝਾਉਣਾ ਕਰਦੇ ਹਨ ਕਿ ਮਨੁੱਖ ਨੂੰ ਧੜੇਬੰਦੀਆਂ ਤੋਂ ਉਪਰ ਉਠਣਾ ਚਾਹੀਦਾ ਹੈ। ਧੜੇਬੰਦੀ ਮਨੁੱਖਤਾ ਅਤੇ ਸਮਾਜ ਦੇ ਵਿਕਾਸ ਵਿਚ ਅੜਚਨ ਹੈ। ਆਪ ਜੀ ਫੁਰਮਾਉਂਦੇ ਹਨ-

*ਕਿਸ ਹੀ ਧੜਾ ਕੀਆ ਮਿਤ੍ਰ ਸੁਤ ਨਾਲਿ ਭਾਈ॥*
*ਕਿਸ ਹੀ ਧੜਾ ਕੀਆ ਕੁੜਮ ਸਕੇ ਨਾਲਿ ਜਵਾਈ॥*
*ਕਿਸ ਹੀ ਧੜਾ ਕੀਆ ਸਿਕਦਾਰ ਚਉਧਰੀ ਨਾਲਿ ਆਪਣੈ ਸੁਆਈ॥ (ਪੰਨਾ ੩੬੬)*

ਧੜੇਬੰਦੀ ਬਾਬਤ ਗੁਰੂ ਸਾਹਿਬ ਕਹਿੰਦੇ ਹਨ ਕਿ ਉਨ੍ਹਾਂ ਦਾ ਕੋਈ ਧੜਾ ਨਹੀਂ ਹੈ। ਉਨ੍ਹਾਂ ਦਾ ਧੜਾ ਕੇਵਲ ਪ੍ਰਭੂ ਪ੍ਰਮਾਤਮਾ ਵਾਲਾ ਹੈ। ਉਸੇ ਧੜੇ ਦੀ ਟੇਕ ਹੈ। ਪ੍ਰਭੂ ਦੇ ਧੜੇ ਕਰਕੇ ਮੇਰੇ ਸਾਰੇ ਧੜੇ ਖਤਮ ਹੋ ਗਏ ਹਨ। ਇਸ ਹਰੀ ਵਾਲੇ ਧੜੇ ਨਾਲ ਹੀ ਸਾਰਾ ਸੰਸਾਰ ਜਿੱਤਿਆ ਜਾ ਸਕਦਾ ਹੈ-

*ਹਮਾਰਾ ਧੜਾ ਹਰਿ ਰਹਿਆ ਸਮਾਈ॥੧॥*
*ਹਮ ਹਰਿ ਸਿਉ ਧੜਾ ਕੀਆ ਮੇਰੀ ਹਰਿ ਟੇਕ॥*
*ਮੈ ਹਰਿ ਬਿਨੁ ਪਖੁ ਧੜਾ ਅਵਰੁ ਨ ਕੋਈ ਹਉ ਹਰਿ ਗੁਣ ਗਾਵਾ ਅਸੰਖ ਅਨੇਕ॥...*
*...ਜਨ ਨਾਨਕ ਕਾ ਹਰਿ ਧੜਾ ਧਰਮੁ ਸਭ ਸ੍ਰਿਸਟਿ ਜਿਣਿ ਆਵੈ॥ (ਪੰਨਾ ੩੬੬)*

ਸ੍ਰੀ ਗੁਰੂ ਰਾਮਦਾਸ ਜੀ ਦੁਆਰਾ ਦਿੱਤੇ ਇਸ ਉਪਦੇਸ਼ ਨੂੰ ਮਨਾਂ ਵਿਚ ਵਸਾ ਕੇ ਧੜੇਬੰਦੀਆਂ ਤੋਂ ਉਪਰ ਉਠ ਕੇ ਅਕਾਲ ਪੁਰਖ ਦੇ ਧੜੇ ਦੇ ਵਸਨੀਕ ਬਣਨਾ ਚਾਹੀਦਾ ਹੈ। ਸਿੱਖ ਪੰਥ ਦੀ ਚੜ੍ਹਦੀ ਕਲਾ ਲਈ ਯਤਨ ਕਰਨਾ ਹਰ ਸਿੱਖ ਦਾ ਫਰਜ਼ ਹੈ। ਗੁਰੂ ਸਾਹਿਬ ਦੀ ਸਿੱਖਿਆ ਅਨੁਸਾਰ ਨਿਰਮਲ ਤੇ ਨਿਮਾਣੇ ਹੋਣ ਵਾਲੇ ਯਤਨ ਕਰਨੇ ਚਾਹੀਦੇ ਹਨ। ਗੁਰੂ ਫੁਰਮਾਨ ਹੈ-

*ਜੋ ਹਮਰੀ ਬਿਧਿ ਹੋਤੀ ਮੇਰੇ ਸਤਿਗੁਰਾ ਸਾ ਬਿਧਿ ਤੁਮ ਹਰਿ ਜਾਣਹੁ ਆਪੇ॥*
*ਹਮ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ ਗੁਰ ਸਤਿਗੁਰ ਸੰਗਿ ਕੀਰੇ ਹਮ ਥਾਪੇ॥*
*(ਪੰਨਾ ੧੬੭)*

ਹਰ ਪ੍ਰਾਣੀ ਮਾਤਰ ਨੂੰ ਗੁਰੂ ਸਾਹਿਬ ਦੇ ਉਪਦੇਸ਼ ਅਨੁਸਾਰ ਨਿਮਰਤਾ ਅਪਣਾਉਣੀ ਚਾਹੀਦੀ ਹੈ। ਧੜੇਬੰਦੀ ਖਤਮ ਹੋਵੇ ਅਤੇ ਮਨੁੱਖਤਾ ਅੰਦਰ ਏਕਤਾ ਦਾ ਪਾਸਾਰਾ ਹੋਵੇ। ਆਓ! ਇਸ ਗੁਰਪੁਰਬ ਮੌਕੇ ਪੰਥਕ ਇਕਜੁੱਟਤਾ ਅਤੇ ਏਕਤਾ ਲਈ ਗੁਰਬਾਣੀ ਵਿਚੋਂ ਮਾਰਗ ਦਰਸ਼ਨ ਪ੍ਰਾਪਤ ਕਰੀਏ-

*ਹੋਇ ਇਕਤ੍ਰ ਮਿਲਹੁ ਮੇਰੇ ਭਾਈ ਦੁਬਿਧਾ ਦੂਰਿ ਕਰਹੁ ਲਿਵ ਲਾਇ॥ (ਪੰਨਾ ੧੧੮੫)*

■

# ਗੁਰਦੁਆਰਾ ਪ੍ਰਬੰਧਕ ਸੁਚੇਤ ਹੋਣ

ਗੁਰਦੁਆਰਿਆਂ ਵਿਚ ਬਿਜਲੀ ਦੇ ਸਰਕਟ ਸ਼ਾਰਟ ਹੋਣ ਕਾਰਨ ਅੱਗਾਂ ਲੱਗਣ ਦੀਆਂ ਦੁੱਖਦਾਈ ਘਟਨਾਵਾਂ ਕਾਰਨ ਹੋਰ ਨੁਕਸਾਨ ਦੇ ਨਾਲ-ਨਾਲ ਕਈ ਵਾਰ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ ਵੀ ਅਗਨ ਭੇਟ ਹੋ ਜਾਂਦੇ ਹਨ। ਗੁਰਦੁਆਰਿਆਂ ਵਿਚ ਸ਼ਰਧਾ-ਵੱਸ ਕਈ ਤਰ੍ਹਾਂ ਦੇ ਸਜਾਵਟੀ ਲੈਂਪ, ਬਿਜਲੀ ਦੀਆਂ ਲੜੀਆਂ ਆਦਿ ਲਗਾਈਆਂ ਜਾਂਦੀਆਂ ਹਨ, ਜਿਨ੍ਹਾਂ ਦੀਆਂ ਤਾਰਾਂ ਦੇ ਜੋੜ ਉਚਿਤ ਢੰਗ ਨਾਲ ਨਹੀਂ ਲਗਾਏ ਜਾਂਦੇ। ਸਰਕਟ ਸ਼ਾਰਟ ਹੋਣ ਕਾਰਨ ਜਦ ਕੋਈ ਦੁੱਖਦਾਈ ਘਟਨਾ ਵਾਪਰ ਜਾਂਦੀ ਹੈ ਤਾਂ ਬੇਵੱਸੀ ਜ਼ਾਹਿਰ ਕਰ ਕੇ ਛੁਟਕਾਰਾ ਪਾਉਣ ਦਾ ਯਤਨ ਕੀਤਾ ਜਾਂਦਾ ਹੈ ਜਾਂ ਫਿਰ ਕਈ ਵਾਰ ਅਣਗਹਿਲੀ ਨੂੰ ਛੁਪਾਉਣ ਲਈ ਕਿਸੇ ਨਾ ਕਿਸੇ 'ਤੇ ਸ਼ੱਕ ਦੀ ਸੂਈ ਟਿਕਾ ਦਿੱਤੀ ਜਾਂਦੀ ਹੈ, ਜੋ ਉਚਿਤ ਨਹੀਂ। ਗੁਰੂ-ਘਰਾਂ ਦੇ ਪ੍ਰਬੰਧਕਾਂ ਨੂੰ ਨਿਮਰਤਾ ਪੂਰਵਕ ਅਪੀਲ ਕੀਤੀ ਜਾਂਦੀ ਹੈ ਕਿ ਗੁਰਦੁਆਰਾ ਸਾਹਿਬ ਅੰਦਰ ਏ.ਸੀ., ਕੂਲਰ, ਪੱਖੇ, ਲਾਈਟਾਂ, ਧੂਫ, ਦੀਵਾ-ਬੱਤੀ ਆਦਿ ਤਦ ਤੱਕ ਹੀ ਜਾਰੀ ਰੱਖਣਾ ਚਾਹੀਦਾ ਹੈ ਜਦ ਤਕ ਕੋਈ ਨਿਗਰਾਨੀ ਵਾਲਾ ਹਾਜ਼ਰ ਹੋਵੇ। ਗੁਰਦੁਆਰਾ ਸਾਹਿਬ ਦੇ ਕਿਵਾੜ ਬੰਦ ਕਰਨ ਸਮੇਂ ਜਾਂ ਬਾਹਰ ਜਾਣ ਸਮੇਂ ਬਿਜਲਈ ਉਪਕਰਣ, ਧੂਫ, ਦੀਵਾਬੱਤੀ ਬੰਦ ਕਰਕੇ ਜਾਣਾ ਚਾਹੀਦਾ ਹੈ। ਗੁਰਦੁਆਰੇ ਅੰਦਰ ਬਿਜਲੀ ਦੀਆਂ ਤਾਰਾਂ ਸਮੇਤ ਸਮੁੱਚੀ ਫਿਟਿੰਗ ਆਦਿ ਉਚਿਤ ਢੰਗ ਨਾਲ ਕੀਤੀ ਜਾਵੇ। ਸੁਖ-ਆਸਣ ਵਾਲੇ ਪਲੰਘ ਨਾਲ ਬਿਜਲੀ ਦੇ ਬੱਲਬ, ਪੱਖੇ ਜਾਂ ਹੋਰ ਕਿਸੇ ਯੰਤਰ ਦੀ ਫਿਟਿੰਗ ਨਾ ਕੀਤੀ ਜਾਵੇ। ਜ਼ਿਆਦਾ ਗਰਮੀ, ਤੇਜ਼ ਹਵਾਵਾਂ ਅਤੇ ਹਨ੍ਹੇਰੀਆਂ ਆਦਿ ਚੱਲਣ ਸਮੇਂ ਅਕਸਰ ਤਾਰਾਂ ਸ਼ਾਰਟ ਹੋਣ ਦਾ ਡਰ ਬਣਿਆ ਰਹਿੰਦਾ ਹੈ। ਗੁਰਦੁਆਰਾ ਸਾਹਿਬਾਨ ਦੇ ਪ੍ਰਬੰਧਕ, ਗ੍ਰੰਥੀ ਸਿੰਘ ਅਤੇ ਸੇਵਾਦਾਰ ਉਪਰੋਕਤ ਦਿੱਤੇ ਸੁਝਾਵਾਂ ਨੂੰ ਅਮਲ 'ਚ ਲਿਆ ਕੇ ਗੁਰੂ ਸਾਹਿਬ ਦੇ ਅਦਬ-ਸਤਿਕਾਰ ਨੂੰ ਯਕੀਨੀ ਬਣਾਉਣ।

**ਸਕੱਤਰ,**

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।

# ਅੱਜ ਦਾ ਯੁੱਗ ਗੁਰੂ ਨਾਨਕ ਯੁੱਗ

*-ਸ. ਸੁਰਜੀਤ ਸਿੰਘ ਮਿਸ਼ਨਰੀ*

ਕੇਵਲ ਭਾਰਤ ਹੀ ਨਹੀਂ ਬਲਕਿ ਅੱਜ ਸਾਰਾ ਸੰਸਾਰ ਬੜੀ ਤੇਜ਼ੀ ਨਾਲ ਬੜੀਆਂ ਜਟਿਲ ਸਮੱਸਿਆਵਾਂ ਵੱਲ ਵੱਧਦਾ ਜਾ ਰਿਹਾ ਹੈ। ਰਾਜਸੀ ਪੱਧਰ ਹੋਵੇ ਜਾਂ ਬੁੱਧੀਜੀਵੀ ਸਾਰੇ ਇਸੇ ਗੱਲੋਂ ਚਿੰਤਤ ਹਨ ਕਿ ਆਉਣ ਵਾਲੇ ਸਮੇਂ ਵਿਚ ਮਨੁੱਖੀ ਨਸਲ ਦਾ ਕੀ ਬਣੇਗਾ? ਅੱਜ ਅਨੇਕਾਂ ਨਾਟਕ ਕਹਾਣੀਆਂ, ਸੀਰੀਅਲ ਅਤੇ ਚਲਚਿੱਤਰ ਰਚੇ ਜਾ ਰਹੇ ਹਨ ਕਿ ਮਨੁੱਖ ਨੂੰ ਇਨ੍ਹਾਂ ਬੁਰਾਈਆਂ ਵਿਚ ਗਰਕ ਹੋਣ ਤੋਂ ਕਿਵੇਂ ਬਚਾਇਆ ਜਾਵੇ? ਇਕ ਪਾਸੇ ਤਾਂ ਮਨੁੱਖ ਧਨ, ਤਾਕਤ ਅਤੇ ਸੋਚਣੀ ਦਾ ਇੱਕ ਵੱਡਾ ਹਿੱਸਾ ਇਨ੍ਹਾਂ ਵਿਚੋਂ ਮਾਨਵ ਨੂੰ ਬਚਾਉਣ ਵਾਸਤੇ ਲੱਗ ਰਿਹਾ ਹੈ। ਇਤਨਾ ਹੋਣ ਦੇ ਬਾਵਜੂਦ ਨਤੀਜਾ ਕੁਝ ਵੀ ਨਹੀਂ। ਇਸ ਦੇ ਉਲਟ 'ਮਰਜ ਬੜਤਾ ਗਿਆ ਜਿਉਂ ਜਿਉਂ ਦਵਾ ਕੀ' ਵਾਲੀ ਗੱਲ ਬਣੀ ਪਈ ਹੈ। ਸੱਚਾਈ ਤਾਂ ਇਹ ਹੈ ਕਿ ਜੇਕਰ ਅੱਜ ਵੀ ਇਨ੍ਹਾਂ ਮਾਨਵੀ ਜਟਿਲ ਸਮੱਸਿਆਵਾਂ ਦੇ ਮੂਲ ਕਾਰਨਾਂ ਨੂੰ ਸੱਚੇ ਦਿਲੋਂ ਸਮਝਣ ਅਤੇ ਉਨ੍ਹਾਂ ਤੋਂ ਛੁਟਕਾਰਾ ਪਾਉਣ ਵਾਸਤੇ ਅਸੀਂ ਗੁਰੂ ਨਾਨਕ-ਗੁਰੂ ਗ੍ਰੰਥ ਸਾਹਿਬ ਸੱਚੇ ਪਾਤਸ਼ਾਹ ਦੀ ਸ਼ਰਣ ਵਿਚ ਆ ਜਾਈਏ ਤਾਂ ਪੂਰਨ ਤੌਰ 'ਤੇ ਇਸ ਦਾ ਹੱਲ ਸੰਭਵ ਹੈ। ਇਨ੍ਹਾਂ ਸਾਰੀਆਂ ਸਮੱਸਿਆਵਾਂ ਅਤੇ ਮਾਨਵਘਾਤੀ ਮੁਸੀਬਤਾਂ ਦਾ ਇਲਾਜ ਸੱਚੇ ਦਿਲੋਂ ਅੱਜ ਦੇ ਸਮੇਂ ਨੂੰ 'ਗੁਰੂ ਨਾਨਕ ਯੁੱਗ ਘੋਸ਼ਿਤ' ਕਰਕੇ ਬੜੀ ਆਸਾਨੀ ਨਾਲ ਕੀਤਾ ਜਾ ਸਕਦਾ ਹੈ। ਇਸ਼ਾਰੇ ਮਾਤਰ ਕੁਝ ਵਿਸ਼ੇ ਇਸ ਪ੍ਰਕਾਰ ਹਨ-

**ਡਰੱਗ-ਨਸ਼ੇ-**

ਸਮੈਕ ਦਾ ਦੂਜਾ ਨਾਮ ਮੌਤ, ਸ਼ਰਾਬ ਦਾ ਜਲਦੀ ਮੌਤ, ਸੜਕਾਂ ਦੇ ਕੰਢਿਆਂ 'ਤੇ ਵੱਡੇ-ਵੱਡੇ ਹੋਰਡਿੰਗ ਇਸ ਸਮੇਂ ਭਾਰਤ ਵਿਚ ਲੱਗੇ ਹੋਏ ਹਨ। ਅੱਜ ਸੰਸਾਰ ਪਰੇਸ਼ਾਨ ਹੈ। ਆਉਣ ਵਾਲੀ ਪੀੜੀ ਦਾ ਕੀ ਬਣੇਗਾ? ਬੀੜੀ, ਸਿਗਰੇਟ ਦੇ ਰਸਤੇ ਸਮੈਕ, ਬਰਾਊਨ ਸ਼ੂਗਰ, ਇਸ ਤੋਂ ਅੱਗੇ ਅਫੀਮ, ਗਾਂਜਾ, ਸ਼ਰਾਬ ਆਦਿ ਸਮਾਜ ਦੀਆਂ ਰਗਾਂ ਵਿਚ ਧੱਸਦਾ ਜਾ ਰਿਹਾ ਹੈ। ਮਾਂ-ਬਾਪ ਸਿਗਰੇਟਾਂ ਪੀਂਦੇ ਹਨ, ਕਲੱਬਾਂ ਵਿਚ ਜਾ ਕੇ ਸ਼ਰਾਬਾਂ ਦੇ ਪੈਗ ਲਾਉਂਦੇ ਹਨ, ਵਿਭਚਾਰ ਕਰਦੇ ਹਨ ਅਤੇ ਜਦੋਂ ਉਨ੍ਹਾਂ ਦੀ ਲਾਡਲੀ ਸੰਤਾਨ ਉਨ੍ਹਾਂ ਦੇ ਜੀਵਨ ਢੰਗ ਦੇ ਪ੍ਰਭਾਵ ਕਾਰਨ ਕੁਝ ਕਦਮ ਹੋਰ ਅੱਗੇ ਵਧਾਉਂਦੀ ਹੈ ਤਾਂ ਹਾਏ ਤੌਬਾ ਮੱਚ ਜਾਂਦੀ ਹੈ।

ਇਹੀ ਘਾਟ ਸੀ, ਆਮ ਮਨੁੱਖ ਤੋਂ ਦੂਰ ਵੱਡੇ-ਵੱਡੇ ਅਖੌਤੀ ਧਾਰਮਿਕ ਆਗੂ ਅਤੇ ਯੋਗੀ ਵੀ ਜਦੋਂ ਅਜਿਹੇ ਭੰਗ-ਧਤੂਰੇ ਅਤੇ ਸ਼ਰਾਬ ਦੇ ਨਸ਼ਿਆਂ ਵਿਚ ਡੁੱਬੇ ਪਏ ਸਨ, ਧੰਨ ਗੁਰੂ ਨਾਨਕ ਸਾਹਿਬ ਨੇ ਵਿਸ਼ਵ ਦੇ ਇਤਿਹਾਸ ਵਿਚ ਪਹਿਲੀ ਵਾਰ ਇਸ ਮਾਨਵੀ ਸਮੱਸਿਆ ਤੋਂ ਸੁਚੇਤ ਕੀਤਾ। ਅੱਚਲ ਬਟਾਲੇ ਅਤੇ ਸੁਮੇਰ ਪਰਬਤ ਤੀਕ ਪੁੱਜ ਕੇ ਜਿਥੇ ਹੋਰ ਅਨੇਕਾਂ ਸੱਚ ਦੇ ਉਪਦੇਸ਼ ਦਿੱਤੇ ਉਥੇ ਨਸ਼ਿਆਂ ਆਦਿ ਤੋਂ ਉਚੇਚੇ ਤੌਰ 'ਤੇ ਵਰਜਿਆ। ਪਾਤਸ਼ਾਹ ਨੇ ਸਪੱਸ਼ਟ ਕੀਤਾ ਕਿ ਇਹ ਨਸ਼ੇ ਜਿਥੇ ਮਨੁੱਖ ਨੂੰ ਮਨੁੱਖ ਨਹੀਂ ਰਹਿਣ ਦਿੰਦੇ ਨਾਲ ਹੀ ਉਸ ਦੇ ਸਰੀਰ ਅਤੇ ਸਮਾਜ ਦੀ ਵੀ ਤਬਾਹੀ ਕਰ ਦਿੰਦੇ ਹਨ। ਭਾਰਤ ਵਿਚ ਤਾਂ ਸੁਰ-ਅਸੁਰ (ਦੇਵਤੇ ਰਾਖਸ਼ਾਂ) ਦੀਆਂ ਅਨੇਕਾਂ ਕਹਾਣੀਆਂ ਦਾ ਆਧਾਰ ਹੀ ਸੁਰਾ ਭਾਵ ਸ਼ਰਾਬ ਹੈ। ਮਿਸਾਲ ਵਜੋਂ ਮਹਾਂਭਾਰਤ ਵਿਚ ਭਾਵੇਂ ਪਾਂਡਵ ਹਨ ਜਾਂ ਕੌਰਵ ਬਾਰ-ਬਾਰ ਸ਼ਰਾਬ (ਸੁਰਾ) ਦੇ ਸੇਵਨ ਅਤੇ ਜੂਏ ਦਾ ਖੁੱਲ੍ਹਾ ਵਰਣਨ ਮਿਲਦਾ ਹੈ ਅਤੇ ਭਾਰਤੀ ਸਮਾਜ ਉਪਰ ਅਜਿਹੀਆਂ ਰਚਨਾਵਾਂ ਦਾ ਭਰਵਾਂ ਪ੍ਰਭਾਵ

ਵੀ ਮੌਜੂਦ ਹੈ। ਸੁਰ-ਅਸੁਰ ਦੇ ਨਾਮ ਵੀ ਉਨ੍ਹਾਂ ਦੇ ਸੁਰਾ ਸੇਵਨ ਤੋਂ ਹੀ ਰੱਖੇ ਗਏ ਮਾਲੂਮ ਹੁੰਦੇ ਹਨ। ਸੱਚਾਈ ਤਾਂ ਇਹ ਹੈ ਕਿ ਜੇਕਰ ਅਸੀਂ ਸੱਚੇ ਦਿਲੋਂ ਆਪਣਾ ਰਹਿਬਰ ਗੁਰੂ ਨਾਨਕ ਸਾਹਿਬ ਜੀ ਨੂੰ ਮੰਨ ਲਈਏ ਤਾਂ ਇਸ ਵਿਨਾਸ਼ਕਾਰੀ ਸਮੱਸਿਆ ਤੋਂ ਛੁਟਕਾਰਾ ਪਾਉਂਦੇ ਦੇਰ ਨਹੀਂ ਲੱਗੇਗੀ।

**ਕੋੜ੍ਹ, ਛੂਤ ਦੀ ਬਿਮਾਰੀ ਨਹੀਂ-**

'ਕੁਸ਼ਟ ਰੋਗ ਨਿਵਾਰਣ ਕੈਂਪ', ਕੁਸ਼ਟ ਰੋਗ ਛੂਤ ਦਾ ਰੋਗ ਨਹੀਂ, ਅੱਜ ਨਿੱਤ ਨਵੇਂ ਅਭਿਆਨ ਚੱਲ ਰਹੇ ਹਨ। ਅੱਜ ਸੰਸਾਰ ਦਾ ਧਿਆਨ ਕੁਸ਼ਟ ਰੋਗੀਆਂ ਨੂੰ ਸਮਾਜਕ ਨਿਆਂ ਦਿਵਾਉਣ ਵੱਲ ਲੱਗਾ ਹੋਇਆ ਹੈ। ਅੱਜ ਸਮਾਜਿਕ, ਰਾਜਸੀ, ਦੇਸ਼ ਅਤੇ ਸੰਸਾਰ ਪੱਧਰ ਦੇ ਲੋਕਾਂ ਨੂੰ ਇਹ ਸਮਝਾਉਣ ਦੀਆਂ ਕੋਸ਼ਿਸ਼ਾਂ ਹੋ ਰਹੀਆਂ ਹਨ ਕਿ ਕੋੜ੍ਹ ਛੂਤ ਦੀ ਬਿਮਾਰੀ ਨਹੀਂ ਅਤੇ ਰੋਗੀ ਨੂੰ ਹਮਦਰਦੀ ਅਤੇ ਪਿਆਰ-ਸੇਵਾ ਦੀ ਲੋੜ ਹੈ। ਫਿਰ ਵੀ ਪੂਰੇ ਮਨ ਨਾਲ ਕੁਝ ਨਹੀਂ ਹੋ ਰਿਹਾ ਕਿਉਂਕਿ ਪ੍ਰਚਾਰ ਕਰਨ ਵਾਲਿਆਂ ਦੇ ਆਪਣੇ ਮਨਾਂ ਵਿਚੋਂ ਹੀ ਸ਼ਾਇਦ ਇਹ ਡਰ ਨਹੀਂ ਘੱਟ ਰਿਹਾ।

ਸੰਸਾਰ ਪੱਧਰ 'ਤੇ ਇਸ ਪਾਸੇ ਵੀ ਜੇਕਰ ਕਿਸੇ ਨੇ ਸਭ ਤੋਂ ਪਹਿਲਾਂ ਧਿਆਨ ਦਿੱਤਾ ਤਾਂ ਇਹ ਸਨ ਸ੍ਰੀ ਗੁਰੂ ਨਾਨਕ ਦੇਵ ਜੀ। ਇਸ ਕੋਹੜ ਦੇ ਰੋਗ ਕਾਰਨ ਹੀ ਪਰਿਵਾਰ, ਸਮਾਜ ਅਤੇ ਆਬਾਦੀ ਵਿਚੋਂ ਦੂਰ ਕੱਢੇ ਜਾ ਚੁੱਕੇ ਇਕ ਦੁਖੀਏ ਕੋੜ੍ਹੀ ਦੀ ਝੁੱਗੀ ਦਾ ਦਰਵਾਜ਼ਾ ਇਕ ਜੰਗਲ ਵਿਚ ਜਾ ਖੜ੍ਹਕਾਇਆ। ਉਸਨੂੰ ਪਾਤਸ਼ਾਹ ਨੇ ਹੱਥੀਂ ਇਸ਼ਨਾਨ ਕਰਵਾਇਆ, ਸੇਵਾ ਕੀਤੀ, ਭੋਜਨ ਛਕਾਇਆ, ਇਸ ਤਰ੍ਹਾਂ ਮਨੁੱਖ ਮਾਤਰ ਨੂੰ ਹੱਥੀ ਸੇਵਾ ਕਰਕੇ ਸਮਝਾਇਆ ਕਿ 'ਕੋੜ੍ਹ ਛੂਤ ਦੀ ਬਿਮਾਰੀ ਨਹੀਂ, ਮਰੀਜ਼ ਨੂੰ ਹਮਦਰਦੀ ਪਿਆਰ ਤੇ ਸੇਵਾ ਦੀ ਲੋੜ ਹੈ।'

ਕੋੜ੍ਹੀ ਫਕੀਰ ਵੀ ਤਾਂ ਕਹਿ ਉਠਿਆ ਸੀ, ਪਾਤਸ਼ਾਹ! ਮੈਂ ਦੁਖੀਆ ਤਾਂ ਜ਼ਿੰਦਗੀ ਦੇ ਬਾਕੀ ਦਿਨ ਪੂਰੇ ਕਰ ਰਿਹਾ ਹਾਂ, ਤੁਸੀਂ ਮੇਰੀ ਕੁਟੀਆ ਵਿਚ ਰਾਤ ਕਿਵੇਂ ਕੱਟੋਗੇ, ਮੇਰੇ ਤਾਂ ਪਰਛਾਵੇਂ ਤੋਂ ਵੀ ਸਭ ਡਰਦੇ ਹਨ।' ਆਖਿਰ ਸਮਾਜ ਨੂੰ ਇਹੀ ਸਮਝਾਉਣ ਲਈ ਤਾਂ ਪਾਤਸ਼ਾਹ ਉਥੇ ਪੁੱਜੇ ਸਨ।

ਸ੍ਰੀ ਗੁਰੂ ਨਾਨਕ ਸਾਹਿਬ- ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸਿਦਕੀ ਸਿੱਖ ਭਗਤ ਪੂਰਨ ਸਿੰਘ ਜੀ ਨੇ ਤਾਂ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਪਿੰਗਲਵਾੜਾ ਕਾਇਮ ਕਰ ਕੇ ਪਾਤਸ਼ਾਹ ਰਾਹੀਂ ਪ੍ਰਗਟ ਇਸ ਸੱਚਾਈ ਨੂੰ ਲੋਕਾਈ ਤੀਕ ਪਹੁੰਚਾਇਆ। ਇਥੇ ਵੀ ਸਹੀ ਅਰਥਾਂ ਵਿਚ ਸਾਡੀ ਅਗਵਾਈ ਗੁਰੂ ਨਾਨਕ ਸਾਹਿਬ ਹੀ ਕਰ ਸਕਦੇ ਹਨ।

**ਇਸਤਰੀ ਵਰਗ ਦਾ ਤ੍ਰਿਸਕਾਰ-**

ਇਸਤਰੀ, ਜਿਹੜੀ ਆਪਣੇ ਪਰਿਵਾਰ ਦੇ ਸੰਬੰਧ, ਮੋਹ-ਪਿਆਰ ਤੇ ਸਭ ਕੁਝ ਨਿਛਾਵਰ ਕਰਕੇ ਇਕ ਨਵੇਂ ਪਰਿਵਾਰ ਵਿਚ ਖੁਸ਼ੀਆਂ ਭਰਦੀ ਅਤੇ ਪਰਿਵਾਰਕ ਵਾਧਾ ਕਰਦੀ ਹੈ, ਮਨੁੱਖ ਵਰਗ ਨੇ ਅੱਜ ਤਕ ਉਸ ਨਾਲ ਇਨਸਾਫ ਨਹੀਂ ਕੀਤਾ। ਪੁਰਸ਼ ਨੇ ਸਮਾਜ ਵਿਚ ਹਮੇਸ਼ਾ ਤੋਂ ਆਪਣੀ ਸਰਵਉੱਚਤਾ ਕਾਇਮ ਰੱਖਣ ਦੀ ਕੋਸ਼ਿਸ਼ ਕੀਤੀ। ਲੜਕੀ ਨੂੰ ਜਨਮ ਤੋਂ ਹੀ ਕੇਵਲ ਮਾਤਰ ਇਕ ਚੀਜ਼ ਕਰਕੇ ਮੰਨਿਆ। ਉਸਦੇ ਜਨਮ 'ਤੇ ਖੁਸ਼ੀ ਨਹੀਂ, ਬਲਕਿ ਦੁੱਖ-ਅਫਸੋਸ, ਉਸ ਦੇ ਵਿਆਹ ਨੂੰ ਇੱਕ ਭਾਰ। ਮਰਦ ਵਾਸਤੇ ਉਹ ਕੇਵਲ ਵਪਾਰ, ਵਿਭਚਾਰ ਅਤੇ ਐਸ਼ੋ-ਇਸ਼ਰਤ, ਕਾਮਵਾਸ਼ਨਾ ਦੀ ਪੂਰਤੀ ਦਾ ਸਾਧਨ ਮਾਤਰ ਹੀ ਬਣਾ ਕੇ ਰੱਖੀ ਗਈ। ਧਰਮ ਦੇ ਲੇਬਲ ਹੇਠ ਉਸਨੂੰ ਜੰਮਦਿਆਂ ਮਾਰ ਦੇਣਾ, ਸਤੀ ਹੋਣ ਲਈ ਮਜ਼ਬੂਰ ਜਾਂ ਉਤੇਜਤ ਕਰਨਾ, ਵਿਧਵਾ ਹੋ ਜਾਣ 'ਤੇ ਸੰਸਾਰ ਭਰ ਦੇ ਲੱਛਣ ਉਸ ਉਪਰ ਥੋਪ ਦੇਣੇ ਅਤੇ ਵਿਧਵਾ ਅਡੰਬਰ ਰੀਤੀਆਂ ਦੇ ਨਾਮ ਹੇਠ ਉਸ ਦੇ ਸਾਰੇ ਬਾਕੀ ਜੀਵਨ ਨੂੰ ਹੱਦੋਂ ਵੱਧ ਔਖੇ ਕਰ ਦੇਣਾ, ਉਸਨੂੰ ਪੁਨਰ ਵਿਆਹ ਦੀ ਇਜਾਜ਼ਤ ਨਾ ਦੇਣਾ। ਇਥੇ ਹੀ ਬਸ ਨਹੀਂ ਉਸਨੂੰ ਦੇਵ ਦਾਸੀ, ਪਰਦਾ ਅਤੇ ਦਹੇਜ ਆਦਿ ਦੀਆਂ ਕਲੰਕਤ ਰੀਤੀਆਂ ਵਿਚ ਜਕੜਿਆ ਹੈ, ਜੀਅ ਭਰ ਕੇ ਉਸ ਵਿਚਾਰੀ ਦੇ ਜੀਵਨ ਨਾਲ

ਖਿਲਵਾੜ ਕੀਤਾ, ਧਰਮ ਦੇ ਲੇਬਲ ਹੇਠ ਅਜਿਹੇ ਤਿਉਹਾਰ ਘੜੇ, ਜਿਹੜੇ ਪੁਕਾਰ-ਪੁਕਾਰ ਕੇ ਹਰ ਸਾਲ ਨਿਯਮ ਨਾਲ ਉਸਨੂੰ ਇਸ ਗੱਲੋਂ ਪੱਕਾ ਕਰਦੇ ਹਨ, ਕਿ ਹੇ ਇਸਤਰੀ! ਤੂੰ ਆਪਣੀ ਰੱਖਿਆ ਦੇ ਕਾਬਲ ਨਹੀਂ, ਤੈਨੂੰ ਭਰਾ ਦੇ ਰੂਪ ਵਿਚ, ਪਤੀ ਦੇ ਰੂਪ ਵਿਚ, ਪੁੱਤਰ ਦੇ ਰੂਪ ਵਿਚ ਆਪਣੀ ਰੱਖਿਆ ਹਿਤ ਸਦਾ ਹੀ ਸਮਾਜ 'ਤੇ ਨਿਰਭਰ ਰਹਿਣਾ ਪਵੇਗਾ। ਭਰਾ ਰੂਪ ਵਿਚ, ਉਸ ਦੀ ਲੰਮੀ ਉਮਰ ਵਾਸਤੇ ਸਦਾ ਕਾਮਨਾ ਕਰ (ਭਈਆ ਦੂਜ), ਪਤੀ ਰੂਪ ਵਿਚ ਉਸਦੀ ਲੰਮੀ ਉਮਰ ਵਾਸਤੇ ਵਰਤ ਰੱਖ (ਕਰਵਾ ਚੌਥ ਆਦਿ) ਬਦਲੇ ਵਿਚ ਕੋਈ ਅਜਿਹਾ ਤਿਉਹਾਰ ਨਹੀਂ ਜਦੋਂ ਇਸਤਰੀ ਵਰਗ ਦੀ ਲੰਮੀ ਉਮਰ ਦੀ ਲੋੜ ਸਮਝੀ ਜਾਵੇ ਕਿਉਂਕਿ ਉਹ ਤਾਂ ਇਕ ਵਾਧੂ ਦੀ ਚੀਜ਼ ਹੈ। ਰੱਖੜੀ ਦੇ ਤਿਉਹਾਰ ਹੇਠ, ਭੈਣ ਭਰਾ ਦੇ ਪਵਿੱਤਰ ਲੇਬਲ ਲਗਾ ਕੇ, ਉਸਨੂੰ ਹਰ ਸਾਲ ਯਾਦ ਕਰਵਾਇਆ ਜਾਂਦਾ ਹੈ ਕਿ ਉਹ ਨਿਰਬਲ ਹੈ, ਅਬਲਾ ਹੈ ਅਤੇ ਆਪਣੀ ਰੱਖਿਆ ਦੇ ਕਾਬਲ ਨਹੀਂ। ਉਸਨੂੰ ਪ੍ਰਤੀਬੱਧਤਾ ਦੇ ਉਪਦੇਸ਼ ਦੇਣ ਵਾਸਤੇ ਤਾਂ ਅਨੇਕਾਂ ਕਹਾਣੀਆਂ-ਨਾਟਕ ਘੜੇ ਗਏ ਹਨ ਪਰ ਆਦਮੀ ਦੇ ਪਤਨੀ-ਬਰਤ ਹੋਣ ਦੀ ਕਦੇ ਲੋੜ ਨਹੀਂ ਸਮਝੀ ਗਈ ਬਲਕਿ ਪਤੀ ਤਾਂ ਪਰਮੇਸ਼ਵਰ ਹੈ ਅਤੇ ਇਸਤਰੀ ਪੈਰ ਦੀ ਜੁੱਤੀ ਹੈ, ਜਿਸਦੀ ਅਕਲ ਗੁੱਤ ਵਿਚ ਹੈ। ਇਸ ਵਿਸ਼ੇ ਦੇ ਇਹ ਸਭ ਕੇਵਲ ਸੰਕੇਤ ਮਾਤਰ ਹੀ ਹੈ। ਧੰਨ ਹਨ ਗੁਰੂ ਨਾਨਕ ਸਾਹਿਬ ਪਾਤਸ਼ਾਹ ਜਿਨ੍ਹਾਂ ਚੇਤਾਵਨੀ ਦਿੱਤੀ ਕਿ ਐ ਮਨੁੱਖ! ਕਰਤੇ ਦੀ ਰਚਨਾ ਵਿਚ ਤੂੰ ਕੋਈ ਵਿਸ਼ੇਸ਼ ਨਹੀਂ। ਇਸਤਰੀ ਅਤੇ ਪੁਰਖ ਤਾਂ ਦੋਵੇਂ ਇਕ ਦੂਜੇ ਦੇ ਪੂਰਕ ਹਨ। ਇਸਤਰੀ ਨੂੰ ਕਮਜ਼ੋਰ ਰੱਖਣ ਦਾ ਮਤਲਬ ਹੈ ਸੰਸਾਰ ਪੱਧਰ ਦੀ ਇੱਕ ਵੱਡੀ ਤਾਕਤ ਨੂੰ ਜਾਇਆ ਕਰਨਾ। ਮਨੁੱਖ ਸਮਾਜ ਦੀ ਅੱਧੀ ਤਾਕਤ ਤਾਂ ਖਤਮ ਹੋ ਜਾਂਦੀ ਹੈ ਇਸਤਰੀ ਵਰਗ ਦਾ ਤ੍ਰਿਸਕਾਰ ਕਰਕੇ ਅਤੇ ਇੱਕ -ਚੌਥਾਈ ਖਤਮ ਹੋ ਜਾਂਦੀ ਹੈ ਉਸਨੂੰ ਦੁਬੇਲ ਬਣਾ ਕੇ ਰੱਖਣ ਵਾਸਤੇ, ਇਸ ਤਰ੍ਹਾਂ ਪ੍ਰਭੂ ਦੀ ਬਖਸ਼ੀ ਕੁੱਲ ਤਾਕਤ ਦਾ ਤਿੰਨ-ਚੌਥਾਈ ਹਿੱਸਾ ਜਾਇਆ ਕਰਨ ਦਾ ਦੋਸ਼ੀ ਤਾਂ ਮਨੁੱਖ ਆਪ ਹੀ ਹੈ। ਗੁਰੂ-ਘਰ ਦਾ ਗੁਰਬਾਣੀ ਰਾਹੀਂ ਬਖਸ਼ਿਆ ਇਸ ਪੱਖੋਂ ਇਹੀ ਸੱਚਾ ਉਪਦੇਸ਼ ਸੀ ਜਿਸਨੇ ਸਿੱਖ ਜਗਤ ਵਿਚ ਬੀਬੀਆਂ ਨੂੰ ਮੂਹਰਲੀ ਕਤਾਰ ਵਿਚ ਲਿਆ ਖੜ੍ਹਾ ਕੀਤਾ। ਬੇਬੇ ਨਾਨਕੀ ਜੀ, ਮਾਤਾ ਖੀਵੀ ਜੀ, ਬੀਬੀ ਭਾਨੀ ਜੀ, ਮਾਤਾ ਗੁਜਰੀ ਜੀ, ਮਾਤਾ ਭਾਗ ਕੌਰ ਜੀ, ਮਾਤਾ ਸੁੰਦਰ ਕੌਰ ਜੀ, ਮਾਤਾ ਸਾਹਿਬ ਕੌਰ ਜੀ, ਬੀਬੀ ਸ਼ਰਨ ਕੌਰ ਜੀ ਅਤੇ ਮੀਰ ਮੰਨੂੰ ਦੀ ਕਚਹਿਰੀ ਵਿਚ ਅਨੇਕਾਂ ਮਾਤਾਵਾਂ-ਬੀਬੀਆਂ ਨੇ ਸੁਨਹਿਰੀ ਅੱਖਰਾਂ ਨਾਲ ਵਿਸ਼ਵ ਇਤਿਹਾਸ ਵਿਚ ਆਪਣੇ ਨਾਮ ਲਿਖਵਾ ਦਿੱਤੇ।

ਇਸਤਰੀ ਵਰਗ ਨਾਲ ਹੋ ਰੇ ਤ੍ਰਿਸਕਾਰ ਦੇ ਮੂਲ ਕਾਰਨਾਂ ਨੂੰ ਜੇਕਰ ਅਸੀਂ ਨਹੀਂ ਸਮਝਾਂਗੇ ਅਤੇ ਸੈਂਕੜੇ ਸਾਲਾਂ ਤੋਂ ਉਸ ਅੰਦਰ ਭਰੇ ਜਾ ਰਹੇ ਆਤਮ-ਹੀਣਤਾ ਦੇ ਚਿੱਕੜ ਵਿਚੋਂ ਜੇਕਰ ਕੱਢਣ ਦਾ ਤਰੀਕਾ ਨਹੀਂ ਸੋਚਾਂਗੇ ਤਾਂ ਭਾਵੇਂ ਅਸੀਂ ਮਹਿਲਾ ਸਾਲ ਮਨਾਉਂਦੇ ਫਿਰੀਏ ਜਾਂ ਇਸਤਰੀਆਂ ਨੂੰ ਪ੍ਰਧਾਨ ਮੰਤਰੀ ਦੀ ਪਦਵੀ ਤੀਕ ਕਿਉਂ ਨਾ ਪਹੁੰਚਾ ਦੇਈਏ, ਇਸਤਰੀ ਉਥਾਨ ਸੰਭਵ ਨਹੀਂ। ਇਸ ਦਾ ਹੱਲ ਮਿਲੇਗਾ ਕੇਵਲ ਤੇ ਕੇਵਲ ਗੁਰੂ ਨਾਨਕ ਸਾਹਿਬ ਦੀ ਸ਼ਰਨ ਵਿਚ ਆ ਕੇ ਹੀ।

**ਏਡਜ਼ ਦਾ ਭਿਆਨਕ ਦੈਂਤ-**

ਮਨੁੱਖ ਦੀ ਐਸ਼ੋ-ਇਸ਼ਰਤ ਦੀ ਵਾਧੂ ਭੁੱਖ ਨੇ ਇਕ ਪਾਸੇ ਇਸਤਰੀ ਵਰਗ ਨਾਲ ਧੱਕਾ ਅਤੇ ਜ਼ਿਆਦਤੀ ਕਰਨ ਵਾਸਤੇ ਮਨੁੱਖ ਨੂੰ ਉਕਸਾਇਆ। ਇਸੇ ਹੀ ਕਾਮਵਾਸ਼ਨਾ ਦੀ ਭੁੱਖ ਨੇ ਉਸਨੂੰ ਡਰੱਗ/ਨਸ਼ਿਆਂ ਦਾ ਗੁਲਾਮ ਕੀਤਾ ਅਤੇ ਇਤਨਾ ਨੀਵਾਂ ਕਰ ਦਿੱਤਾ ਕਿ ਮਨੁੱਖ ਵਿਚੋਂ ਮਨੁੱਖਤਾ ਨੂੰ ਲੱਭਣਾ ਹੀ ਮਾਨੋ ਇਕ ਸੁਆਲ ਬਣ ਗਿਆ। ਇਥੋਂ ਜਨਮ ਲਿਆ ਆਚਰਣ-ਹੀਣਤਾ, ਜ਼ਿੱਲਤ ਭਰੀ ਜ਼ਿੰਦਗੀ ਅਤੇ ਵਿਭਚਾਰ ਨੇ। ਇਸ ਨੇ ਸੋਹਣੇ-ਸੁਚੱਜੇ ਮਨੁੱਖ ਨੂੰ ਚੋਰ, ਡਾਕੂ, ਕਾਮੀ-ਵਿਲਾਸੀ, ਸਮੱਗਲਰ, ਦੇਸ਼ਧ੍ਰੋਹੀ ਦੁਰਕਾਰਿਆ ਇਨਸਾਨ ਬਣਾ ਕੇ ਰੱਖ ਦਿੱਤਾ। ਇਸ ਵਿਭਚਾਰ ਭਰੀ ਗੰਦੀ ਜ਼ਿੰਦਗੀ ਵਿਚੋਂ ਜਦੋਂ ਏਡਜ਼ ਦੇ ਭਿਆਨਕ

ਦੈਂਤ ਨੇ ਜਨਮ ਲਿਆ ਤਾਂ ਹਾਏ ਤੌਬਾ ਮੱਚ ਉਠੀ। ਸੱਪ ਦੇ ਮੂੰਹ ਕੋਹੜ ਕਿਰਲੀ ਵਾਂਗੂੰ ਮਨੁੱਖ ਇਤਨਾ ਕਮਜ਼ੋਰ ਹੋ ਚੁੱਕਾ ਹੈ ਕਿ ਵਿਭਚਾਰ ਤੋਂ ਪਿੱਛਾ ਨਹੀਂ ਛੁਡਾ ਸਕਦਾ ਅਤੇ ਏਡਜ਼ ਤੋਂ ਉਸ ਦਾ ਵੰਸ਼ ਹੀ ਖਤਮ ਹੁੰਦਾ ਨਜ਼ਰ ਆ ਰਿਹਾ ਹੈ। ਵਾਹ ਰੇ ਮਨੁੱਖ ਤੇਰਾ ਰੱਬ ਰਾਖਾ।

ਕੁਰਬਾਨ ਜਾਈ ਗੁਰੂ ਨਾਨਕ ਸਾਹਿਬ ਜੀ ਤੋਂ। ਇਸਤਰੀ-ਪੁਰਖ ਦੇ ਪ੍ਰਭੂ ਬਖਸ਼ੇ ਕੁਦਰਤੀ ਸੰਬੰਧਾਂ ਨੂੰ ਅਜਿਹੀ ਉੱਚੀ-ਸੁੱਚੀ ਪੱਧਰ 'ਤੇ ਚੁੱਕਿਆ ਜਿਸ ਦੀ ਮਿਸਾਲ ਦੁਨੀਆਂ ਭਰ ਦੇ ਧਾਰਮਿਕ ਅਤੇ ਸਮਾਜਿਕ ਇਤਿਹਾਸ ਵਿਚ ਉਸ ਤੋਂ ਪਹਿਲਾਂ ਮਿਲਣੀ ਅਸੰਭਵ ਹੈ। ਇਸਤਰੀ-ਪੁਰਖ ਦੇ ਪਰਿਵਾਰਕ ਰਿਸ਼ਤੇ ਨੂੰ ਸੰਸਾਰ ਭਰ ਦੇ ਰਿਸ਼ਤਿਆਂ ਵਿਚੋਂ ਉੱਚਾ ਅਤੇ ਸ੍ਰੇਸ਼ਟ ਬਿਆਨਿਆ। ਅਜਿਹੇ ਸਦਾਚਾਰਕ ਗ੍ਰਿਹਸਥ ਨੂੰ ਸਮਾਜ ਸਾਹਮਣੇ ਪੇਸ਼ ਕੀਤਾ ਜਿਸ ਵਿਚ ਵਿਚਰਦਾ ਜੀਵ ਸਹਿਜੇ ਹੀ ਪ੍ਰਭੂ-ਕਰਤੇ ਨਾਲ ਅਭੇਦ ਹੋ ਸਕਦਾ ਹੈ। ਇਸ ਦੇ ਉਲਟ ਇਸ ਪਵਿੱਤਰ ਰਿਸ਼ਤੇ ਤੋਂ ਦੌੜਨ ਵਾਲੇ ਅਖੌਤੀ ਬ੍ਰਹਮਚਾਰੀ ਨੂੰ ਪਖੰਡੀ ਅਤੇ ਪਰਿਵਾਰਕ ਹੱਦ ਵਿਚੋਂ ਕਾਮ-ਵੱਸ ਬਾਹਰ ਜਾਣ ਵਾਲੇ ਇਸਤਰੀ ਅਥਵਾ ਪੁਰਖ ਦੋਨਾਂ ਨੂੰ ਵਿਭਚਾਰੀ ਦੁਹਾਗਨ ਕਹਿ ਕੇ ਬਿਆਨਿਆ ਹੈ। 'ਨਾ ਰਹੇ ਬਾਂਸ ਨਾ ਵਜੇ ਬਾਂਸੁਰੀ' ਅਨੁਸਾਰ ਨਾ ਹੀ ਵਿਭਚਾਰ ਹੋਵੇਗਾ ਨਾ ਹੀ ਏਡਜ਼ ਨੂੰ ਕੋਈ ਰਸਤਾ ਹੀ ਮਿਲੇਗਾ। ਜੇ ਬਿਮਾਰੀ ਦਾ ਹੀ ਮੂਲ ਨਾਸ ਹੋ ਗਿਆ ਤਾਂ ਇਲਾਜ ਕਾਹਦਾ? ਇਸ ਸੱਚ ਨੂੰ ਪ੍ਰਗਟ ਕਰਨ ਲਈ ਵਿਲੱਖਣਤਾ ਵੀ ਕੇਵਲ ਗੁਰੂ ਨਾਨਕ ਸਾਹਿਬ ਪਾਤਸ਼ਾਹ ਦੇ ਹਿੱਸੇ ਹੀ ਆਈ ਹੈ।

**ਅਛੂਤ ਅਤੇ ਜਾਤ-ਪਾਤ ਦੀ ਸਮੱਸਿਆ-**

ਇਹ ਵੀ ਇੱਕ ਭਿਅੰਕਰ ਰੋਗ ਹੈ। ਸਮਾਜ ਅੰਦਰ ਇਸ ਦੀਆਂ ਜੜ੍ਹਾਂ ਵੀ ਅਤੀਤ ਵਿਚ ਹਨ। ਅੱਜ ਜਦੋਂ ਇਸ ਦੇ ਨਤੀਜੇ ਉਭਰ ਕੇ ਸਾਹਮਣੇ ਆ ਰਹੇ ਹਨ ਤਾਂ ਮਨੁੱਖ ਘਬਰਾਇਆ ਬੈਠਾ ਹੈ, ਕਿਉਂ? ਕਰੇ ਤਾਂ ਕੀ ਕਰੇ? ਇਸ ਤੋਂ ਛੁਟਕਾਰਾ ਪਾਉਣ ਵਾਸਤੇ ਉਹ ਜਖਮੀ ਪਰਿੰਦੇ ਦੀ ਤਰ੍ਹਾਂ ਫੜ-ਫੜਾ ਰਿਹਾ ਹੈ, ਪਰ ਉਸਦੇ ਆਪਣੇ ਹੀ ਸੰਸਕਾਰ ਉਸਨੂੰ ਆਪਣੀ ਜਕੜ ਵਿਚ ਲਈ ਬੈਠੇ ਹਨ। ਇਹ ਝਗੜੇ ਇਤਨਾ ਭਿਅੰਕਰ ਰੂਪ ਧਾਰਨ ਕਰ ਚੁੱਕੇ ਹਨ ਜਿਨ੍ਹਾਂ ਦੀ ਸੀਮਾ ਹੁਣ ਕੇਵਲ ਗੋਰੇ-ਕਾਲੇ ਜਾਂ ਬ੍ਰਾਹਮਣ-ਸ਼ੂਦਰ ਤਕ ਹੀ ਨਹੀਂ ਬਲਕਿ ਆਪ ਬ੍ਰਾਹਮਣ ਵੀ ਅਨੇਕਾਂ ਕੁਲਾਂ-ਰੀਤਾਂ ਦਾ ਸ਼ਿਕਾਰ ਹੋ ਚੁੱਕਾ ਹੈ। ਦੱਖਣੀ ਅਫਰੀਕਾ ਵਿਚ ਕਾਲਿਆਂ ਦਾ ਅਤੇ ਭਾਰਤ ਵਿਚ ਅਖੌਤੀ ਸ਼ੂਦਰਾਂ ਦਾ ਜੀਵਨ ਤਾਂ ਵਿਚਾਰੇ ਪਸ਼ੂ-ਪੰਛੀਆਂ ਤੋਂ ਵੀ ਘਟੀਆ ਬਣਾ ਦਿੱਤਾ ਗਿਆ ਹੈ।

ਹੁਣ ਆਓ ਦਰਸ਼ਨ ਕਰੋ ਗੁਰੂ ਨਾਨਕ ਸਾਹਿਬ ਪਾਤਸ਼ਾਹ ਜੀ ਦੇ। ਸਭ ਤੋਂ ਪਹਿਲਾਂ ਮਰਦਾਨਾ ਮਰਾਸੀ ਨੂੰ ਸਤਿਕਾਰ ਦਿੱਤਾ ਭਾਈ ਮਰਦਾਨਾ ਕਹਿ ਕੇ। ਮਰਾਸੀ- ਜਿਸਨੂੰ ਉਸ ਵਕਤ ਦੇ ਦੋਵੇਂ ਪ੍ਰਮੁੱਖ ਧਰਮ ਹਿੰਦੂ ਤੇ ਮੁਸਲਮਾਨ ਮਿਰਾਸੀ ਕਹਿ ਕੇ ਧਿਰਕਾਰਦੇ ਸਨ। ਜਤ ਅਭਿਮਾਨੀਆਂ ਦੇ ਢਿੱਡਾਂ ਵਿਚ ਮਰੋੜ ਉਠੇ, ਪਾਤਸ਼ਾਹ ਉਪਰ ਆਪਣੇ ਘਟੀਆਪਣ ਦਾ ਚਿੱਕੜ ਸੁੱਟਿਆ, ਜੋ ਵੱਸ ਆਇਆ ਕੀਤਾ, ਪਰ ਗੁਰੂ ਨਾਨਕ ਸਾਹਿਬ ਨੇ ਉਨ੍ਹਾਂ ਦੀ ਰੱਤੀ ਪ੍ਰਵਾਹ ਨਹੀਂ ਕੀਤੀ। ਨਤੀਜਾ ੧੬੯੯ ਈ. ਨੂੰ ਖਾਲਸਾ ਸਾਜਨਾ ਸਮੇਂ ਪੰਜਾਂ ਵਿਚੋਂ ਚਾਰ ਪਿਆਰੇ ਅਖੌਤੀ ਸ਼ੂਦਰਾਂ ਵਿਚੋਂ ਅਥਵਾ ਨੀਵੀਆਂ ਜਾਤਾਂ ਵਿਚੋਂ ਸਨ। ਉਨ੍ਹਾਂ ਸ਼ੂਦਰਾਂ ਅਥਵਾ ਨੀਵੀਆਂ ਜਾਤਾਂ ਵਿਚੋਂ ਜਿਨ੍ਹਾਂ ਨੂੰ ਸੈਂਕੜੇ ਸਾਲਾਂ ਤੋਂ ਪੈਰਾਂ ਹੇਠ ਲਿਤਾੜਿਆ ਜਾ ਰਿਹਾ ਸੀ।

ਆਓ! ਸੱਚੇ ਮਨੋਂ ਇਮਾਨਦਾਰੀ ਨਾਲ ਆਪਣੇ ਅੰਦਰ ਝਾਤ ਮਾਰੀਏ ਤਾਂ ਪਤਾ ਲੱਗ ਜਾਵੇਗਾ ਕਿ ਸਹੀ ਅਰਥਾਂ ਵਿਚ ਅਛੂਤ-ਉਧਾਰ ਕਿਵੇਂ ਹੋ ਸਕਦਾ ਹੈ? ਵਰਣ-ਵੰਡ ਅਥਵਾ ਜਾਤ-ਪਾਤ ਦਾ ਅੰਤ ਕਿਵੇਂ ਸੰਭਵ ਹੈ? ਇਹ ਹੋ ਸਕਦਾ ਹੈ ਕੇਵਲ ਅਤੇ ਕੇਵਲ ਗੁਰੂ ਨਾਨਕ ਸਾਹਿਬ ਪਾਤਸ਼ਾਹ ਦੀ ਸ਼ਰਨ ਵਿਚ ਆ ਕੇ।

**ਭੂਗੋਲਿਕ ਖੋਜਾਂ ਅਤੇ ਵਿਗਿਆਨਕ ਉੱਨਤੀ-**

ਅਣਗਿਣਤ ਪਾਤਾਲਾਂ, ਆਕਾਸ਼ਾਂ ਅਤੇ ਬ੍ਰਹਿਮੰਡ ਦੀ ਸੱਚਾਈ ਨੂੰ ਪ੍ਰਗਟ ਕਰਨ ਦਾ ਸਿਹਰਾ ਵੀ ਗੁਰੂ ਨਾਨਕ ਸਾਹਿਬ ਦੇ ਸਿਰ ਹੀ ਆਉਂਦਾ ਹੈ। ਖਗੋਲ ਸ਼ਾਸਤਰੀ ਤਾਂ ਪੂਰਾ ਜ਼ੋਰ ਲਗਾ ਕੇ ਅਜੇ ਤਕ ਕੇਵਲ ਇਕ ਸੌਰ ਮੰਡਲ ਦੀ ਗੱਲ ਹੀ ਸਮਝ ਸਕੇ ਹਨ ਜਦ ਕਿ ਗੁਰੂ ਨਾਨਕ ਸਾਹਿਬ ਨੇ ਕੁਰੂਕਸ਼ੇਤਰ, ਗਯਾ, ਬਨਾਰਸ, ਪਰਿਆਗ ਅਤੇ ਹਰਿਦੁਆਰ ਆਦਿ ਸਥਾਨਾਂ ਦੇ ਵੱਡੇ-ਵੱਡੇ ਮੇਲਿਆਂ, ਪੁਰਬ ਤੇ ਇਕੱਠਾਂ ਵੇਲੇ ਪੁੱਜ ਕੇ ਲੋਕਾਂ ਨੂੰ ਸੁਚੇਤ ਕੀਤਾ। ਉਨ੍ਹਾਂ ਦੱਸਿਆ ਕਿ ਉਹ ਸਵਰਗ-ਨਰਕ, ਪਿਤਰੀ-ਲੋਕ ਦੀਆਂ ਕਲਪਤ ਕਹਾਣੀਆਂ ਛੱਡ ਕੇ ਅਸਲੀਅਤ ਨੂੰ ਸਮਝਣ ਅਤੇ ਮਨੁੱਖਾ ਜਨਮ ਦੀ ਉੱਚਤਾ ਨੂੰ ਪਹਿਚਾਨਣ। ਸੂਰਜ-ਚੰਦ ਗ੍ਰਹਿਣ ਕਿਸੇ ਸਮੁੰਦਰ ਮੰਥਨ ਅਥਵਾ ਰਾਹੂ-ਕੇਤੂ ਦੀਆਂ ਕਹਾਣੀਆਂ 'ਤੇ ਅਧਾਰਿਤ ਨਹੀਂ ਬਲਕਿ ਕੁਦਰਤ ਦੇ ਨਿਯਮ ਦਾ ਅੰਗ ਹਨ।

ਗੁਰਦੇਵ ਨੇ ਫੁਰਮਾਇਆ- ਸੂਰਜ ਚੰਦਰਮਾ ਕੋਈ ਦੇਵਤੇ ਨਹੀਂ ਬਲਕਿ ਕਰਤੇ ਦੀ ਰਚਨਾ ਦਾ ਅੰਗ ਹੀ ਹਨ, ਉਨ੍ਹਾਂ ਦੀ ਪੂਜਾ ਅਰਜ਼ਾ ਨਾਲ ਜੁੜੀਆਂ ਅਨੇਕਾਂ ਕਹਾਣੀਆਂ ਕੇਵਲ ਕਲਪਿਤ ਹਨ। ਅਗਿਆਨਤਾ ਵੱਸ ਭਾਵੇਂ ਉਸ ਸਮੇਂ ਕੁਝ ਲੋਕ ਇਹ ਸੱਚਾਈ ਨਹੀਂ ਸਮਝ ਸਕੇ ਪਰ ਅੱਜ ਵਿਗਿਆਨਕਾਂ ਨੇ ਆਪ ਚੰਦਰਮਾ ਆਦਿ ਦੀ ਸੈਰ ਕਰਕੇ ਇਸ ਗੱਲ ਨੂੰ ਸਾਬਤ ਕਰ ਦਿੱਤਾ ਹੈ ਕਿ ਚੰਦਰਮਾ ਕੋਈ ਦੇਵਤਾ ਨਹੀਂ ਬਲਕਿ ਸਾਡੀ ਧਰਤੀ ਦੀ ਤਰ੍ਹਾਂ ਹੀ ਇਕ ਹੋਰ ਗ੍ਰਹਿ ਹੈ। ਇਸ ਸੱਚ ਨੂੰ ਸਮਝਣ ਤੋਂ ਬਾਅਦ ਮਨੁੱਖ ਕਰਵਾਚੌਥ, ਪੂਰਨਮਾਸ਼ੀ ਆਦਿ ਦੇ ਵਰਤਾਂ ਵਿਚ ਕਿਵੇਂ ਫਸਿਆ ਰਹਿ ਸਕਦਾ ਹੈ? ਗੁਰਬਾਣੀ ਉਪਦੇਸ਼ ਨੂੰ ਸਮਝੇ ਬਿਨਾਂ ਅਸੀਂ ਸੱਚਮੁੱਚ ਅਜਿਹੀ ਅਗਿਆਨਤਾ ਤੋਂ ਛੁਟਕਾਰਾ ਪਾ ਹੀ ਨਹੀਂ ਸਕਦੇ।

**ਭਰਾਤਰੀ ਪਿਆਰ ਅਤੇ ਮਾਨਵ ਪਿਆਰ-**

ਸਾਮਵਾਦ ਦੀ ਲਹਿਰ ਚੱਲੀ ਲੈਨਿਨਵਾਦ ਤੇ ਮਾਰਕਸਵਾਦ ਦੇ ਰੂਪ ਵਿਚ। ਮਨੁੱਖੀ ਸਮਾਨਤਾ ਦਾ ਸਿਧਾਂਤ ਤਾਂ ਸ਼ਾਇਦ ਲਿਆ ਗਿਆ ਗੁਰੂ ਪਾਤਸ਼ਾਹ ਦੇ ਪਵਿੱਤਰ ਉਪਦੇਸ਼ਾਂ ਵਿਚੋਂ ਪਰ ਅਧੂਰੇ ਢੰਗ ਨਾਲ। ਗੁਰਬਾਣੀ ਰਾਹੀਂ ਪ੍ਰਗਟ ਕੀਤੇ ਗਏ ਹਰ ਇਕ ਜੀਵ ਅੰਦਰ ਕਰਤੇ ਦੀ ਸਰਬ-ਵਿਆਪਕਤਾ ਅਤੇ ਸਰਬ-ਉੱਚਤਾ ਦੇ ਮੂਲ ਸਿਧਾਂਤ ਨੂੰ ਉਹ ਲੋਕ ਬਿਲਕੁਲ ਸਮਝ ਹੀ ਨਹੀਂ ਸਕੇ। ਨਤੀਜੇ ਵਜੋਂ ਲਹਿਰ ਚੱਲੀ ਅਰਬਾਂ-ਖਰਬਾਂ ਦੀ ਧੰਨ-ਸੰਪੱਤੀ ਦੀ ਤਬਾਹੀ ਅਤੇ ਲੱਖਾਂ ਦਾ ਖ਼ੂਨ ਬਹਾ ਕੇ। ਇਸ ਫਰਜ਼ੀ ਸਾਮਵਾਦ ਦਾ ਹਸ਼ਰ ਵੀ ਆਰੰਭ ਦੇ ਨਾਲ ਹੀ ਸਾਹਮਣੇ ਆਉਣਾ ਸ਼ੁਰੂ ਹੋ ਗਿਆ। ਉਹੀ ਨਿਰਾਸ਼ਾਵਾਦ ਉਹੀ ਉਥਲ-ਪੁਥਲ ਕਹੇ ਜਾਂਦੇ ਸਾਮਵਾਦੀ ਦੇਸ਼ਾਂ ਵਿਚ ਦੇਖੀ ਜਾ ਸਕਦੀ ਹੈ।

ਦੂਸਰੇ ਪਾਸੇ ਨਾ ਸਮਝੀ ਕਾਰਨ, ਅਗਿਆਨਤਾ ਵਿਚ ਫਸਿਆ ਮਨੁੱਖ ਕਰਤਾਰ ਨੂੰ ਭੁੱਲ ਕੇ ਕਿਰਤਮ ਦੀ ਪੂਜਾ-ਅਰਚਾ ਵਿਚ ਉਲਝ ਗਿਆ। ਸੂਰਜ, ਚੰਦ, ਤਾਰੇ, ਹਵਾ, ਅਗਨੀ, ਪਾਣੀ, ਧਰਤੀ ਇਥੋਂ ਤੀਕ ਕਿ ਸੱਪਾਂ, ਪਿੱਪਲਾਂ, ਪਸ਼ੂਆਂ, ਕਬਰਾਂ, ਮੜ੍ਹੀਆਂ ਤੀਕ ਦੀ ਪੂਜਾ ਵਿਚ ਉਲਝ ਗਿਆ। ਜਿਸ ਵਿਚ ਦੋ ਗੁਣ ਦੇਖੇ ਜਾਂ ਸਮਝੇ ਉਸੇ ਨੂੰ ਹੀ ਭਗਵਾਨ ਮੰਨ ਬੈਠਾ। ਇੱਕ ਅਕਾਲ ਪੁਰਖ ਨੂੰ ਸਮਝੇ ਬਿਨਾਂ ਅਨੇਕਾਂ ਇਸ਼ਟਾਂ, ਸਮੁਦਾਵਾਂ ਵਿਚ ਵੰਡਿਆ ਗਿਆ ਅਤੇ ਕੇਵਲ ਫੋਕਟ ਵਿਸ਼ਵਾਸ ਅਧੀਨ ਭਰਾ-ਭਰਾ ਦੇ ਖੂਨ ਦਾ ਵੈਰੀ ਬਣ ਗਿਆ। ਇਸੇ ਹੀ ਨਾ ਸਮਝੀ ਦਾ ਸਿੱਟਾ ਘਰ-ਘਰ ਦਾ ਹੀ ਨਹੀਂ ਬਲਕਿ ਬੰਦੇ-ਬੰਦੇ ਦਾ ਇਸ਼ਟ ਵੱਖਰਾ-ਵੱਖਰਾ ਹੋ ਗਿਆ। ਮਨੁੱਖ ਧਰਮੀ ਹੁੰਦਾ ਹੋਇਆ ਵੀ ਧਰਮ ਤੋਂ ਕੋਹਾਂ ਦੂਰ ਚਲਾ ਗਿਆ। ਜਦੋਂ ਉਸ ਵਿਚੋਂ ਵੀ ਮਾਨਸਿਕ ਸ਼ਾਂਤੀ ਨਾ ਮਿਲੀ ਤਾਂ ਅਨੇਕਾਂ ਰੀਤੀ-ਰਿਵਾਜ਼ਾਂ, ਸ਼ਗਨਾਂ-ਅਪਸ਼ਗਨਾਂ, ਵਹਿਮਾ-ਭਰਮਾਂ, ਜਾਦੂ-ਟੂਣਿਆਂ, ਥਿਤਾਂ-ਵਾਰਾਂ, ਸੁੱਚਾਂ-ਭਿੱਟਾਂ, ਪਰਛਾਵਿਆਂ ਵਿਚ ਸਿਕੁੜਦਾ, ਨਾਸਤਿਕਤਾ ਦੀ ਖੱਡ ਵਿਚ ਡਿੱਗਦਾ ਗਿਆ ਅਤੇ ਨਿਰਾਸ਼ਾ ਵੱਲ ਵੱਧਦਾ ਗਿਆ। ਉਸ ਦਾ ਧਰਮ ਫਰਜ਼ ਕਿਸੇ ਖਾਸ ਵਕਤ ਤੇ ਕਿਸੇ ਵਰਤ, ਇਸ਼ਨਾਨ, ਯਾਤਰਾ ਜਾਂ ਟੱਲੀਆਂ ਵਜਾਉਣ ਨਾਲ ਪੂਰਾ

ਹੋ ਜਾਂਦਾ ਸੀ। ਅਜਿਹਾ ਧਰਮ ਉਸਨੂੰ ਕੋਈ ਜੀਵਨ ਚਰਿੱਤਰ ਜਾਂ ਸੁਚੱਜੀ ਰਹਿਣੀ ਨਾ ਦੇ ਸਕਿਆ। ਇਸੇ ਹੀ ਨਿਰਾਸ਼ਾ ਤੋਂ ਛੁਟਕਾਰਾ ਪਾਉਣ ਵਾਸਤੇ ਉਹ ਆਪਣੇ ਪਿਤਾ ਪੁਰਖੀ ਧਰਮ ਤੋਂ ਆਕੀ ਹੋ ਕੇ ਐਸ਼ੋ-ਇਸ਼ਰਤ ਤੇ ਨਾਸਤਿਕਤਾ ਵੱਲ ਅਤੇ ਅਮੁੱਲੇ ਮਨੁੱਖਾ ਜੀਵਨ ਨੂੰ ਟਾਈਮਪਾਸ ਦੇ ਧੱਕੇ ਦੇ ਕੇ ਕੱਟ ਰਿਹਾ ਹੈ। ਜੇਕਰ ਸੱਚਮੁੱਚ ਹੀ ਮਨੁੱਖ-ਮਾਤਰ ਵਿਚ ਅਸੀਂ ਭਰਾਤਰੀ ਭਾਵ ਅਤੇ ਪਿਆਰ ਪੈਦਾ ਕਰਨਾ ਚਾਹੁੰਦੇ ਹਾਂ ਤਾਂ ਜਾਚ ਸਿੱਖਣੀ ਪਵੇਗੀ ਗੁਰੂ ਨਾਨਕ ਸਾਹਿਬ ਪਾਤਸ਼ਾਹ ਜੀ ਤੋਂ।

**ਭਾਣੇ-ਰਜ਼ਾ ਦੀ ਅਚੂਕ ਔਸ਼ਧੀ-**

ਅੱਜ ਹਰ ਪਾਸੇ ਫੈਲਿਆ ਮਾਨਸਿਕ ਤਣਾਅ ਦਾ ਭਿਆਨਕ ਰੋਗ ਮਨੁੱਖ ਵਿਚੋਂ ਸਭ ਕੁਝ ਖਤਮ ਕਰਦਾ ਜਾ ਰਿਹਾ ਹੈ। ਉਸ ਦੇ ਜੀਵਨ ਦਾ ਸੁਹੱਪਣ, ਸੜਾਂਦ ਵਿਚ ਬਦਲ ਰਿਹਾ ਹੈ। ਮਨੁੱਖ ਨੇ ਉਦਮੀ ਰਹਿਣਾ ਹੈ ਪਰ ਚਿੰਤਾ ਵਾਲਾ ਉੱਦਮ ਨਹੀਂ ਕਰਨਾ। ਉਸਨੇ ਅੰਮ੍ਰਿਤ ਵੇਲੇ ਦੀ ਸੰਭਾਲ ਕਰਨੀ ਹੈ, ਸੂਰਜ ਨਿਕਲੇ ਤੀਕ ਪਾਸੇ ਨਹੀਂ ਮਾਰਨੇ। ਮਨੁੱਖਾ ਜਨਮ ਦੀ ਅਸਲੀਅਤ ਨੂੰ ਪ੍ਰਭੂ ਦੇ ਸਿਮਰਨ ਵਿਚੋਂ ਪ੍ਰਾਪਤ ਕਰਨਾ ਹੈ। ਸੰਸਾਰ ਵਿਚ ਵਿਚਰਦੇ, ਹੱਸਦਿਆਂ, ਖੇਡਦਿਆਂ, ਖਾਂਦਿਆਂ, ਪਹਿਨਦਿਆਂ ਕਰਤੇ ਦੇ ਪਿਆਰ ਅਤੇ ਰਜ਼ਾ ਵਿਚ ਰਹਿਣ ਦੀ ਜਾਚ ਹੀ ਮਨੁੱਖ ਨੂੰ ਸੱਚੀ ਮਾਨਸਿਕ ਸ਼ਾਂਤੀ ਬਖਸ਼ ਸਕਦੀ ਹੈ।

ਮਾਨਸਿਕ ਸ਼ਾਂਤੀ, ਮਨੁੱਖ ਮਾਤਰ ਦੀ ਹੀ ਨਹੀਂ ਬਲਕਿ ਪਸ਼ੂ-ਪੰਛੀ ਦੀ ਵੀ ਕੁਦਰਤੀ ਲੋੜ ਹੈ। ਅਣਜਾਣ ਮਨੁੱਖ ਨੇ ਇਸ ਮਾਨਸਿਕ ਸ਼ਾਂਤੀ ਨੂੰ ਹਮੇਸ਼ਾ ਪ੍ਰਾਪਤ ਕਰਨ ਦੀ ਕੋਸ਼ਿਸ਼ ਕੀਤੀ, ਧਨ ਪਦਾਰਥਾਂ, ਭੋਗ-ਵਿਲਾਸਾਂ ਅਤੇ ਸੰਸਾਰਕ ਪ੍ਰਾਪਤੀਆਂ ਦੀ ਹੋੜ ਵਿਚੋਂ। ਬਦਲੇ ਵਿਚ ਉਸਨੂੰ ਮਿਲੀ ਤ੍ਰਿਸ਼ਨਾ ਦੀ ਅੱਗ, ਬਦ-ਇਖਲਾਕ, ਸਵਾਰਥ-ਵਾਦ ਜਿਸ ਤੋਂ ਉਪਜਿਆ ਮਾਨਸਿਕ ਤਣਾਅ ਅੱਜ ਦਾ ਹੀ ਸਿੱਟਾ ਹੈ-ਬਿਮਾਰੀਆਂ, ਨਿੱਤ ਸੜਕਾਂ ਉਪਰ ਹੁੰਦੇ ਐਕਸੀਡੈਂਟ, ਲੜਾਈਆਂ-ਝਗੜੇ ਅਤੇ ਕਚਹਿਰੀਆਂ ਵਿਚ ਵੱਧ ਰਹੀ ਮੁਕੱਦਮਿਆਂ ਦੀ ਭਰਮਾਰ, ਭਰਾ-ਮਾਰੂ ਅਸਹਿਣਸ਼ੀਲਤਾ ਅਥਵਾ ਨਾ ਜਰ ਸਕਣ ਦੀ ਤਾਕਤ।

ਸੰਸਾਰ ਭਰ ਦੇ ਇਤਿਹਾਸ ਵਿਚ ਇਸ ਸਾਰੇ ਦਾ ਅਚੂਕ ਇਲਾਜ ਵੀ ਬਖਸ਼ਿਆ ਸਾਨੂੰ ਗੁਰੂ ਨਾਨਕ ਸਾਹਿਬ ਪਾਤਸ਼ਾਹ ਜੀ ਨੇ। ਕਾਸ਼! ਗੁਰਬਾਣੀ ਵਿਚਾਰ ਸੋਝੀ ਰਾਹੀਂ ਅਸੀਂ ਪਾਤਸ਼ਾਹ ਦੀ ਬਖਸ਼ਿਸ਼ ਭਾਣੇ-ਰਜ਼ਾ ਦੇ ਉੱਚੇ-ਸੁੱਚੇ ਸਿਧਾਂਤ ਨੂੰ ਸਮਝ ਕੇ ਆਪਣੇ ਜੀਵਨ ਵਿਚ ਢਾਲ ਸਕੀਏ।

**ਕਿਹੋ-ਜਿਹਾ ਸੱਚ ਹੈ-**

ਗੁਰੂ ਨਾਨਕ ਯੁੱਗ ਵਿਚ ਕਿਤਨੀ ਸੱਚਾਈ ਹੈ ਉਨ੍ਹਾਂ ਦੇ ਬਖਸ਼ੇ ਗੁਰਬਾਣੀ ਉਪਦੇਸ਼ਾਂ ਵਿਚ। ਜਦੋਂ ਤੀਕ ਮਨ-ਬਚਨ-ਕਰਮ ਕਰਕੇ ਅਸੀਂ ਇਹ ਨਹੀਂ ਸਮਝਦੇ ਕਿ ਅਸੀਂ ਸਾਰੇ ਇਕ ਕਰਤੇ ਦੀ ਸੰਤਾਨ ਹਾਂ, ਸਾਡੇ ਅੰਦਰ ਉਸ ਦੀ ਲੋੜ ਅੰਸ਼ ਰੂਪ ਹੋ ਕੇ ਜਗਮਗਾ ਰਹੀ ਹੈ। ਉਸ ਵਾਹਿਗੁਰੂ ਜੀ ਦੀ ਬੇਅੰਤ ਰਚਨਾ ਵਿਚ ਗੋਰਾ-ਕਾਲਾ, ਇਸਤਰੀ-ਪੁਰਖ ਹੋਣ ਕਰਕੇ ਕੋਈ ਘ੍ਰਿਣਤਾ ਜਾਂ ਛੋਟਾ-ਵੱਡਾ ਨਹੀਂ ਹੁੰਦਾ। ਜਨਮ ਤੋਂ ਕੋਈ ਬ੍ਰਾਹਮਣ ਜਾਂ ਕੋਈ ਸ਼ੂਦਰ ਨਹੀਂ। ਲੋੜ ਹੈ ਮਨੁੱਖ ਨੂੰ ਆਪਣੀ ਕਰਨੀ ਕਥਨੀ ਨੂੰ ਗੁਰੂ ਪਾਤਸ਼ਾਹ ਜੀ ਦੇ ਉਪਦੇਸ਼ਾਂ ਨਾਲ ਸਾਂਝਾ ਕਰਨ ਦੀ। ਤਾਂ ਹੀ ਉਸਨੂੰ ਪਤਾ ਲੱਗੇਗਾ, ਸੱਚਾ ਭਰਾਤਰੀ ਭਾਵ ਕਿਤਨਾ ਮਿੱਠਾ ਅਤੇ ਪਿਆਰਾ ਹੈ। ਫਿਰ ਉਹ ਇੱਕ-ਦੂਜੇ ਦੇ ਖੂਨ ਦਾ ਪਿਆਸਾ ਨਹੀਂ ਬਲਕਿ ਦੂਜਿਆਂ ਵਾਸਤੇ ਆਪਣੇ-ਆਪ ਨੂੰ ਨਿਛਾਵਰ ਕਰਨ ਵਾਲਾ ਸੱਚਾ ਪਰਉਪਕਾਰੀ ਬਣੇਗਾ।

ਇਥੇ ਹੀ ਬਸ ਨਹੀਂ, ਆਦੀਵਾਸੀ ਸਮੱਸਿਆ ਵੀ ਕੋਈ ਛੋਟੀ ਸਮੱਸਿਆ ਨਹੀਂ, ਇਸ ਦਾ ਹੱਲ ਬਖਸ਼ਿਆ ਗੁਰੂ ਨਾਨਕ ਸਾਹਿਬ ਪਾਤਸ਼ਾਹ ਜੀ ਨੇ ਆਦਮਖੋਰ ਕੌਡੇ ਵਰਗੇ ਭੀਲਾਂ ਦੇ ਗੜ੍ਹ ਵਿਚ ਪੁੱਜ ਕੇ। ਮਨੁੱਖ ਦੇ ਖੂਨ ਵਿਚ ਰਚ ਚੁੱਕੇ ਠੱਗੀ, ਜ਼ੁਲਮ ਦੇ ਸੁਭਾਅ ਨੂੰ ਵੰਗਾਰਿਆ ਸੱਜਣ ਠੱਗ ਵਰਗਿਆਂ ਦੀ ਕਤਲਗਾਹ ਵਿਚ ਆਪ ਪੁੱਜ ਕੇ। ਕਿਰਤ ਕਰੋ, ਨਾਮ ਜਪੋ, ਵੰਡ ਛਕੋ, ਦੁਨੀਆਂ ਭਰ ਦੇ ਮਨੁੱਖੀ ਸਿਧਾਂਤਾਂ ਵਿਚੋਂ ਸਭ ਤੋਂ ਉੱਤਮ ਇਹ ਤਿੰਨ ਉਪਦੇਸ਼ ਸੰਸਾਰ ਭਰ ਦੀਆਂ ਜਟਿਲ ਤੋਂ ਜਟਿਲ ਸਮੱਸਿਆਵਾਂ

ਦਾ ਹੱਲ ਸੰਭਾਲੀ ਬੈਠੇ ਹਨ। ਸਾਂਝੀ ਸੰਗਤ, ਸਾਂਝੀ ਪੰਗਤ ਅਤੇ ਸਾਂਝਾ ਸਰੋਵਰ ਦੇ ਸਿਧਾਂਤ ਮਨੁੱਖੀ ਮਨ ਵਿਚੋਂ ਕਿਤਨੀਆਂ ਵਹਿਮਾ-ਜਹਾਲਤਾਂ, ਵੈਰ-ਭਾਵਾਂ, ਜਾਤ-ਪਾਤ, ਵਰਣ-ਵੰਡ, ਸੁੱਚਾਂ-ਭਿੱਟਾਂ, ਪਰਛਾਵੇਂ, ਜਾਦੂ-ਟੂਣਿਆਂ ਦੀ ਅਗਿਆਨਤਾ ਨੂੰ ਜੜ੍ਹੋਂ ਕੱਢਣ ਵਿਚ ਸਮਰੱਥ ਹਨ, ਇਹ ਸਭ ਕਿਧਰੇ ਸੰਭਵ ਨਹੀਂ।

ਗੁਰੂ ਨਾਨਕ ਸਾਹਿਬ ਪਾਤਸ਼ਾਹ ਜੀ ਨੇ ਦਸ ਸਰੀਰਕ ਜਾਮੇ ਧਾਰਨ ਕਰਕੇ ਅਤੇ ਅੰਤ ਵਿਚ ਗੁਰਬਾਣੀ ਦਾ ਸੰਪੂਰਨ ਸਵਰੂਪ 'ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ' ਦੇ ਰੂਪ ਵਿਚ ਪ੍ਰਗਟ ਕਰਕੇ ਮਨੁੱਖ ਉਪਰ ਕਿਤਨਾ ਭਾਰੀ ਅਹਿਸਾਨ ਕੀਤਾ। ਜਿਉਂ-ਜਿਉਂ ਮਨੁੱਖ ਇਸ ਠੰਡਕ ਨੂੰ ਪ੍ਰਾਪਤ ਕਰੇਗਾ ਤਾਂ ਹੀ ਉਸਨੂੰ ਇਸ ਬਾਰੇ ਅੰਦਾਜ਼ਾ ਹੋ ਸਕੇਗਾ। ਲੋੜ ਹੈ ਅੱਜ ਦੇ ਯੁਗ ਨੂੰ ਗੁਰੂ ਨਾਨਕ ਯੁੱਗ ਐਲਾਨਿਆ ਜਾਵੇ ਅਤੇ ਸੰਸਾਰ ਤੇ ਮਨੁੱਖ ਮਾਤਰ ਦੇ ਜੀਵਨ ਨੂੰ ਗੁਰਬਾਣੀ ਉਪਦੇਸ਼ਾਂ ਰਾਹੀਂ ਸੌਖਾ ਕੀਤਾ ਜਾਵੇ। ■

# ਸ਼੍ਰੋਮਣੀ ਕਮੇਟੀ ਖ਼ਬਰਨਾਮਾ

## ਸ਼੍ਰੋਮਣੀ ਕਮੇਟੀ ਵੱਲੋਂ ਗੁਜਰਾਤ ਅਤੇ ਰਾਜਿਸਥਾਨ ਲਈ ਵਿਸ਼ੇਸ਼ ਬੱਸ ਰਾਹੀਂ 250 ਪਾਵਨ ਸਰੂਪ ਰਵਾਨਾ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਗੁਜਰਾਤ ਅਤੇ ਰਾਜਿਸਥਾਨ ਦੀਆਂ ਗੁਰਦੁਆਰਾ ਕਮੇਟੀਆਂ ਦੀ ਮੰਗ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ੨੫੦ ਪਾਵਨ ਸਰੂਪ ਵਿਸ਼ੇਸ਼ ਬੱਸ ਰਾਹੀਂ ਅੱਜ ਅਰਦਾਸ ਉਪਰੰਤ ਰਵਾਨਾ ਕੀਤੇ ਗਏ। ਇਨ੍ਹਾਂ ਪਾਵਨ ਸਰੂਪਾਂ ਵਿੱਚੋਂ ਗੁਜਰਾਤ ਸਿੱਖ ਫਾਊਂਡੇਸ਼ਨ ਨੂੰ ਅਹਿਮਦਾਬਾਦ ਅਤੇ ਇਸ ਦੇ ਨਜ਼ਦੀਕ ਵੱਖ-ਵੱਖ ਗੁਰਦੁਆਰਾ ਸਾਹਿਬਾਨ ਲਈ ੧੦੦, ਬੜੋਦਾ ਦੇ ਗੁਰਦੁਆਰਿਆਂ ਲਈ ੫੦ ਅਤੇ ਰਾਜਿਸਥਾਨ ਸੂਬੇ ਦੇ ਗੁਰਦੁਆਰਿਆਂ ਲਈ ੧੦੦ ਪਾਵਨ ਦਿੱਤੇ ਜਾਣਗੇ। ਦੱਸਣਯੋਗ ਹੈ ਕਿ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਦੀ ਅਗਵਾਈ ਵਿਚ ਬੀਤੇ ਦਿਨੀਂ ਅੰਤ੍ਰਿੰਗ ਕਮੇਟੀ ਵੱਲੋਂ ਵੱਖ-ਵੱਖ ਸੂਬਿਆਂ ਵਿਚ ਮੰਗ ਅਨੁਸਾਰ ਪਾਵਨ ਸਰੂਪ ਭੇਜਣ ਦਾ ਫੈਸਲਾ ਕੀਤਾ ਗਿਆ ਸੀ। ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵੱਡ ਨੇ ਪਾਵਨ ਸਰੂਪਾਂ ਦੀ ਰਵਾਨਗੀ ਮੌਕੇ ਦੱਸਿਆ ਕਿ ਪੰਜਾਬ ਤੋਂ ਬਾਹਰਲੇ ਸੂਬਿਆਂ ਵਿੱਚੋਂ ਗੁਰਦੁਆਰਾ ਸਾਹਿਬਾਨ ਦੀ ਮੰਗ ਨੂੰ ਵੇਖਦਿਆਂ ਸ਼੍ਰੋਮਣੀ ਕਮੇਟੀ ਨੇ ਸਤਿਕਾਰ ਸਹਿਤ ਪਾਵਨ ਸਰੂਪ ਆਪ ਪਹੁੰਚਾਉਣ ਦਾ ਫੈਸਲਾ ਕੀਤਾ ਹੈ। ਉਨ੍ਹਾਂ ਦੱਸਿਆ ਕਿ ਪਿਛਲੇ ਦਿਨੀਂ ਗੁਜਰਾਤ ਸਿੱਖ ਫਾਊਂਡੇਸ਼ਨ ਦੇ ਆਗੂਆਂ ਵੱਲੋਂ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਨਾਲ ਮੁਲਾਕਾਤ ਕਰਕੇ ਵੱਖ-ਵੱਖ ਗੁਰਦੁਆਰਾ ਸਾਹਿਬਾਨ ਲਈ ੧੦੦ ਪਾਵਨ ਸਰੂਪਾਂ ਦੀ ਮੰਗ ਰੱਖੀ ਸੀ। ਇਸ ਤੋਂ ਇਲਾਵਾ ਰਾਜਿਸਥਾਨ ਦੀਆਂ ਗੁਰਦੁਆਰਾ ਕਮੇਟੀਆਂ ਵੱਲੋਂ ਵੀ ਪਾਵਨ ਸਰੂਪਾਂ ਦੀ ਮੰਗ ਕੀਤੀ ਗਈ ਸੀ। ਉਨ੍ਹਾਂ ਦੱਸਿਆ ਕਿ ਪੁੱਜੀਆਂ ਮੰਗਾਂ ਸਬੰਧੀ ਧਰਮ ਪ੍ਰਚਾਰ ਕਮੇਟੀ ਦੇ ਪ੍ਰਚਾਰਕਾਂ ਪਾਸੋਂ ਰਿਪੋਰਟ ਲੈਣ ਮਗਰੋਂ ਪਾਵਨ ਸਰੂਪ ਭੇਜੇ ਗਏ ਹਨ। ਉਨ੍ਹਾਂ ਨੇ ਇਹ ਵੀ ਦੱਸਿਆ ਕਿ ਅਹਿਮਦਾਬਾਦ ਵਿਖੇ ਗੁਜਰਾਤ ਸਿੱਖ ਫਾਊਂਡੇਸ਼ਨ ਵੱਲੋਂ ਸੰਗਤਾਂ ਦੇ ਸਹਿਯੋਗ ਨਾਲ ੪ ਅਤੇ ੫ ਸਤੰਬਰ ਨੂੰ ਵੱਖ-ਵੱਖ ਗੁਰਦੁਆਰਿਆਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਸਤਿਕਾਰ ਸਮਾਗਮ ਰੱਖੇ ਗਏ ਹਨ, ਜਿਸ ਵਿਚ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਸਮੇਤ ਹੋਰ ਪ੍ਰਮੁੱਖ ਸ਼ਖ਼ਸੀਅਤਾਂ ਸ਼ਿਰਕਤ ਕਰਨਗੀਆਂ। ਇਸ ਸਮਾਗਮ ਦੌਰਾਨ ਵੱਖ-ਵੱਖ ਗੁਰਦੁਆਰਾ ਕਮੇਟੀਆਂ ਨੂੰ ਮਰਯਾਦਾ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ ਦਿੱਤੇ ਜਾਣਗੇ। ਇਸੇ ਤਰ੍ਹਾਂ ਹੀ ਰਾਜਿਸਥਾਨ ਵਿਖੇ ਵੀ ਧਰਮ ਪ੍ਰਚਾਰ ਕਮੇਟੀ ਦੇ ਪ੍ਰਚਾਰਕਾਂ ਅਤੇ ਗੁਰਦੁਆਰਾ ਸ਼ਹੀਦ ਨਗਰ ਬੁੱਢਾ ਜੌਹੜ ਸ੍ਰੀ ਗੰਗਾਨਗਰ ਦੀ ਪ੍ਰਬੰਧਕ ਕਮੇਟੀ ਦੀ ਨਿਗਰਾਨੀ ਹੇਠ ਵੱਖ-ਵੱਖ ਗੁਰਦੁਆਰਾ ਸਾਹਿਬਾਨ ਨੂੰ ਸਤਿਕਾਰ ਸਹਿਤ ਪਾਵਨ ਸਰੂਪ ਦਿੱਤੇ ਜਾਣਗੇ।

ਪਾਵਨ ਸਰੂਪਾਂ ਵਾਲੀ ਬੱਸ ਰਵਾਨਾ ਕਰਨ ਸਮੇਂ ਸ਼੍ਰੋਮਣੀ ਕਮੇਟੀ ਦੇ ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਗੁਰਦਿਆਲ ਸਿੰਘ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਗੁਰਿੰਦਰ ਸਿੰਘ ਮਥਰੇਵਾਲ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਇੰਚਾਰਜ ਸ. ਨਿਰਮਲ ਸਿੰਘ, ਗੁਰਦੁਆਰਾ ਸ਼ਹੀਦ ਗੰਜ ਸਾਹਿਬ ਦੇ ਮੈਨੇਜਰ ਸ. ਹਰਪ੍ਰੀਤ ਸਿੰਘ, ਵਧੀਕ ਮੈਨੇਜਰ

ਸ. ਬਲਦੇਵ ਸਿੰਘ ਖੈਰਾਬਾਦ ਤੇ ਹੋਰ ਮੌਜੂਦ ਸਨ। ੧ ਸਤੰਬਰ

## ਪੰਜਾਬ ਦੇ ਰਾਜਪਾਲ ਸ੍ਰੀ ਬਨਵਾਰੀ ਲਾਲ ਪ੍ਰੋਹਿਤ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਹੋਏ ਨਤਮਸਤਕ

ਅੰਮ੍ਰਿਤਸਰ- ਪੰਜਾਬ ਦੇ ਨਵੇਂ ਰਾਜਪਾਲ ਸ੍ਰੀ ਬਨਵਾਰੀ ਲਾਲ ਪ੍ਰੋਹਿਤ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਨਤਮਸਤਕ ਹੋਏ, ਜਿਥੇ ਉਨ੍ਹਾਂ ਨੂੰ ਸ਼੍ਰੋਮਣੀ ਕਮੇਟੀ ਦੇ ਅਹੁਦੇਦਾਰਾਂ ਨੇ ਸਨਮਾਨਿਤ ਕੀਤਾ। ਆਪਣਾ ਅਹੁਦਾ ਸੰਭਾਲਣ ਮਗਰੋਂ ਅੱਜ ਸਿੱਖਾਂ ਦੇ ਧਾਰਮਿਕ ਕੇਂਦਰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਸ਼ਰਧਾ ਤੇ ਸਤਿਕਾਰ ਭੇਟ ਕਰਨ ਪੁੱਜੇ ਪੰਜਾਬ ਦੇ ਰਾਜਪਾਲ ਨੇ ਆਪਣੀਆਂ ਭਾਵਨਾਵਾਂ ਪ੍ਰਗਟ ਕਰਦਿਆਂ ਯਾਤਰੂ ਕਿਤਾਬ ਵਿਚ ਲਿਖਿਆ ਕਿ ਪਾਵਨ ਅਸਥਾਨ ਦੇ ਦਰਸ਼ਨ ਕਰਕੇ ਉਨ੍ਹਾਂ ਨੂੰ ਖੁਸ਼ੀ ਹੋਈ ਹੈ। ਇਸ ਦੇ ਨਾਲ ਹੀ ਉਨ੍ਹਾਂ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਨਮਾਨਿਤ ਕੀਤੇ ਜਾਣ 'ਤੇ ਧੰਨਵਾਦ ਅਤੇ ਵਧੀਆ ਪ੍ਰਬੰਧਾਂ ਦੀ ਸ਼ਲਾਘਾ ਕੀਤੀ। ਪਾਵਨ ਅਸਥਾਨ ਦੇ ਦਰਸ਼ਨ ਕਰਨ ਉਪਰੰਤ ਸ੍ਰੀ ਬਨਵਾਰੀ ਲਾਲ ਪ੍ਰੋਹਿਤ ਨੂੰ ਸੂਚਨਾ ਕੇਂਦਰ ਵਿਖੇ ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵੱਡ, ਜਨਰਲ ਸਕੱਤਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਸ਼੍ਰੋਮਣੀ ਕਮੇਟੀ ਮੈਂਬਰ ਭਾਈ ਰਾਮ ਸਿੰਘ, ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਗੁਰਿੰਦਰ ਸਿੰਘ ਮਥਰੇਵਾਲ ਤੇ ਸੂਚਨਾ ਅਧਿਕਾਰੀ ਸ. ਜਸਵਿੰਦਰ ਸਿੰਘ ਜੱਸੀ ਨੇ ਸਾਂਝੇ ਤੌਰ 'ਤੇ ਸਨਮਾਨਿਤ ਕੀਤਾ। ਉਨ੍ਹਾਂ ਨੂੰ ਸਨਮਾਨ ਵਿਚ ਗੁਰੂ ਬਖ਼ਸ਼ਿਸ਼ ਸਿਰੋਪਾਓ, ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦਾ ਸੁਨਹਿਰੀ ਮਾਡਲ ਤੇ ਧਾਰਮਿਕ ਪੁਸਤਕਾਂ ਦਿੱਤੀਆਂ ਗਈਆਂ। ਇਸ ਮੌਕੇ ਸੀਨੀਅਰ ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵੱਡ ਤੇ ਜਨਰਲ ਸਕੱਤਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ ਨੇ ਕਿਹਾ ਕਿ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਪੂਰੇ ਵਿਸ਼ਵ ਦੇ ਲੋਕਾਂ ਲਈ ਸ਼ਰਧਾ ਦਾ ਕੇਂਦਰ ਹੈ ਅਤੇ ਇਥੇ ਨਤਮਸਤਕ ਹੋ ਕੇ ਸੰਗਤਾਂ ਦੇ ਨਾਲ-ਨਾਲ ਪ੍ਰਮੁੱਖ ਸ਼ਖ਼ਸੀਅਤਾਂ ਵੀ ਸ਼ਰਧਾ ਪ੍ਰਗਟਾਉਂਦੀਆਂ ਹਨ। ਇਸੇ ਤਹਿਤ ਹੀ ਆਪਣਾ ਅਹੁਦਾ ਸੰਭਾਲਣ ਮਗਰੋਂ ਪੰਜਾਬ ਦੇ ਰਾਜਪਾਲ ਸ੍ਰੀ ਬਨਵਾਰੀ ਲਾਲ ਪ੍ਰੋਹਿਤ ਪਾਵਨ ਸਥਾਨ ਵਿਖੇ ਪੁੱਜੇ ਹਨ। ਇਸ ਮੌਕੇ ਅੰਮ੍ਰਿਤਸਰ ਦੇ ਡਿਪਟੀ ਕਮਿਸ਼ਨਰ ਸ. ਗੁਰਪ੍ਰੀਤ ਸਿੰਘ ਖਹਿਰਾ, ਪੁਲਿਸ ਕਮਿਸ਼ਨਰ ਸ੍ਰੀ ਵਿਕਰਮਜੀਤ ਦੁੱਗਲ, ਪੁਲਸ ਅਧਿਕਾਰੀ ਸ. ਪ੍ਰਮਿੰਦਰ ਸਿੰਘ ਪੰਡਾਲ ਤੇ ਸ. ਹਰਪਾਲ ਸਿੰਘ ਰੰਧਾਵਾ ਸਮੇਤ ਹੋਰ ਮੌਜੂਦ ਸਨ। ੧ ਸਤੰਬਰ

## ਹਰੀਸ਼ ਰਾਵਤ ਵੱਲੋਂ ਪ੍ਰਦੇਸ਼ ਪ੍ਰਧਾਨਾਂ ਦੀ ਤੁਲਨਾ ਪੰਜ ਪਿਆਰਿਆਂ ਨਾਲ ਕਰਨ ਦੀ ਬੀਬੀ ਜਗੀਰ ਕੌਰ ਨੇ ਕੀਤੀ ਨਿੰਦਾ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਕਾਂਗਰਸ ਆਗੂ ਸ੍ਰੀ ਹਰੀਸ਼ ਰਾਵਤ ਵੱਲੋਂ ਪੰਜਾਬ ਕਾਂਗਰਸ ਦੇ ਪ੍ਰਧਾਨ ਅਤੇ ਕਾਰਜਕਾਰੀ ਪ੍ਰਧਾਨਾਂ ਦੀ ਤੁਲਨਾ ਪੰਜ ਪਿਆਰਿਆਂ ਨਾਲ ਕਰਨ ਦੀ ਸਖ਼ਤ ਸ਼ਬਦਾਂ ਵਿਚ ਨਿਖੇਧੀ ਕੀਤੀ ਹੈ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਕਾਂਗਰਸ ਦੇ ਆਗੂਆਂ ਵੱਲੋਂ ਜਾਣਬੁਝ ਕੇ ਸਿੱਖਾਂ ਦੀਆਂ ਭਾਵਨਾਵਾਂ ਨੂੰ ਠੇਸ ਪਹੁੰਚਾਈ ਜਾ ਰਹੀ ਹੈ। ਹਰੀਸ਼ ਰਾਵਤ ਨੇ ਸਿੱਖ ਪ੍ਰੰਪਰਾਵਾਂ ਅਤੇ ਸਿਧਾਂਤਾਂ ਨੂੰ ਨੀਵਾਂ ਦਿਖਾਉਂਦਿਆਂ ਆਪਣੀ ਪਾਰਟੀ ਦੇ ਆਗੂਆਂ ਨੂੰ ਪੰਜ ਪਿਆਰੇ ਆਖ ਕੇ ਚੰਗਾ ਨਹੀਂ ਕੀਤਾ। ਬੀਬੀ ਜਗੀਰ ਕੌਰ ਨੇ ਆਖਿਆ ਕਿ ਪੰਜ ਪਿਆਰੇ ਦਸਵੇਂ ਪਾਤਸ਼ਾਹ ਜੀ ਦੇ ਸਾਜੇ ਨਿਵਾਜੇ ਹਨ, ਜਿਨ੍ਹਾਂ ਦੀ ਤੁਲਨਾ ਕਿਸੇ ਨਾਲ ਨਹੀਂ ਕੀਤੀ ਜਾ ਸਕਦੀ।

ਉਨ੍ਹਾਂ ਕਿਹਾ ਕਿ ਭਾਵੇਂ ਸ੍ਰੀ ਹਰੀਸ਼ ਰਾਵਤ ਨੇ ਜਨਤਕ ਤੌਰ 'ਤੇ ਮੁਆਫ਼ੀ ਮੰਗ ਲਈ ਹੈ, ਪਰ ਇਸ ਦਾ ਮਤਲਬ ਇਹ ਵੀ ਨਹੀਂ ਕਿ ਕੋਈ ਸਿੱਖ ਰਵਾਇਤਾਂ ਅਤੇ ਸਿਧਾਂਤਾਂ ਨੂੰ ਸੱਟ ਮਾਰੇ ਅਤੇ ਫਿਰ ਮੁਆਫ਼ੀ ਮੰਗ ਲਵੇ। ਉਨ੍ਹਾਂ ਕਿਹਾ ਕਿ ਸਿਆਸੀ ਆਗੂਆਂ ਨੂੰ ਆਪਣੇ ਦਾਇਰੇ ਵਿਚ ਰਹਿਣਾ ਚਾਹੀਦਾ ਹੈ ਅਤੇ ਸੰਗਤਾਂ ਦੀਆਂ ਧਾਰਮਿਕ ਭਾਵਨਾਵਾਂ ਦੀ ਕਦਰ ਕਰਨੀ ਚਾਹੀਦੀ ਹੈ। ੧ ਸਤੰਬਰ

# ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ 400 ਸਾਲਾ ਪ੍ਰਕਾਸ਼ ਪੁਰਬ ਨੂੰ ਸਮਰਪਿਤ ਅਹਿਮਦਾਬਾਦ ਵਿਖੇ ਗੁਰਮਤਿ ਸਮਾਗਮ

## ਬੀਬੀ ਜਗੀਰ ਕੌਰ ਨੇ ਗੁਰਦੁਆਰਾ ਲੱਖਪਤ ਰਾਏ ਸਾਹਿਬ ਦੀ ਇਮਾਰਤ ਲਈ ਸ਼੍ਰੋਮਣੀ ਕਮੇਟੀ ਵੱਲੋਂ 21 ਲੱਖ ਰੁਪਏ ਦੀ ਸਹਾਇਤਾ ਦਾ ਕੀਤਾ ਐਲਾਨ

ਅੰਮ੍ਰਿਤਸਰ- ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ੪੦੦ ਸਾਲਾ ਪ੍ਰਕਾਸ਼ ਪੁਰਬ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਹਿਲੇ ਪ੍ਰਕਾਸ਼ ਪੁਰਬ ਨੂੰ ਸਮਰਪਿਤ ਗੁਜਰਾਤ ਸਿੱਖ ਫਾਊਂਡੇਸ਼ਨ ਵੱਲੋਂ ਸਿੱਖ ਸੰਗਠਨਾਂ ਅਤੇ ਸੰਗਤਾਂ ਦੇ ਸਹਿਯੋਗ ਨਾਲ ਅਹਿਮਦਾਬਾਦ (ਗੁਜਰਾਤ) ਦੇ ਗੁਰਦੁਆਰਾ ਗੁਰੂ ਨਾਨਕ ਦਰਬਾਰ ਓਡਵ, ਗੁਰਦੁਆਰਾ ਗੁਰੂ ਨਾਨਕ ਦਰਬਾਰ ਮਨੀਨਗਰ ਤੇ ਗੁਰਦੁਆਰਾ ਗੋਬਿੰਦ ਧਾਮ, ਥਲਤੇਜ 'ਚ ਸ੍ਰੀ ਗੁਰੂ ਗ੍ਰੰਥ ਸਾਹਿਬ ਸਤਿਕਾਰ ਸਮਾਗਮ ਆਯੋਜਿਤ ਕੀਤੇ ਗਏ। ਇਨ੍ਹਾਂ ਸਮਾਗਮਾਂ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ, ਸੀਨੀਅਰ ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵਡ ਮੈਂਬਰ ਭਾਈ ਰਾਮ ਸਿੰਘ ਸਮੇਤ ਅਹਿਮ ਸ਼ਖਸੀਅਤਾਂ ਨੇ ਵਿਸ਼ੇਸ ਤੌਰ ਤੇ ਪਹੁੰਚ ਕੇ ਹਾਜ਼ਰੀ ਭਰੀ।

ਸਮਾਗਮ ਦੌਰਾਨ ਸੰਗਤਾਂ ਨਾਲ ਗੁਰਮਤਿ ਵੀਚਾਰਾਂ ਕਰਦਿਆਂ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਨੇ ਕਿਹਾ ਕਿ ਗੁਰੂ ਸਾਹਿਬਾਨ ਨੇ ਮਨੁੱਖਤਾ ਨੂੰ ਨਾਮ ਜਪਣ, ਕਿਰਤ ਕਰਨ ਤੇ ਵੰਡ ਕੇ ਛੱਕਣ ਦਾ ਉਪਦੇਸ਼ ਦਿੱਤਾ ਹੈ। ਗੁਰੂ ਸਾਹਿਬਾਨ ਵੱਲੋਂ ਬਖਸ਼ੇ ਇਹ ਉਪਦੇਸ਼ ਹੀ ਸਾਨੂੰ ਮਾਨਵਤਾ ਦੀ ਸੇਵਾ ਲਈ ਪ੍ਰੇਰਦੇ ਹਨ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਸਿੱਖਾਂ ਦੀ ਚੁਣੀ ਹੋਈ ਨੁਮਾਇੰਦਾ ਜਥੇਬੰਦੀ ਹੈ ਜੋ ਹਰ ਥਾਂ ਤੇ ਵੱਸਦੇ ਸਿੱਖਾਂ ਦੀ ਅਵਾਜ਼ ਬਣਦੀ ਹੈ। ਉਨ੍ਹਾਂ ਦੱਸਿਆ ਕਿ ਗੁਜਰਾਤ ਦੀਆਂ ਸੰਗਤਾਂ ਦੀ ਮੰਗ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ ਸ੍ਰੀ ਅੰਮ੍ਰਿਤਸਰ ਸਾਹਿਬ ਤੋਂ ਇਕ ਵਿਸ਼ੇਸ ਬੱਸ ਰਾਹੀਂ ਇਥੇ ਭੇਜੇ ਗਏ ਸਨ ਜਿਨ੍ਹਾਂ ਨੂੰ ਗੁਰਦੁਆਰਾ ਸਾਹਿਬਾਨ ਵਿਚ ਸਸ਼ੋਬਿਤ ਕਰਨ ਲਈ ਇਹ ਵਿਸ਼ੇਸ ਸਮਾਗਮ ਰੱਖੇ ਗਏ ਹਨ। ਉਨ੍ਹਾਂ ਕਿਹਾ ਕਿ ਗੁਜਰਾਤ ਦੀਆਂ ਸੰਗਤਾਂ ਦਾ ਗੁਰੂ ਪ੍ਰਤੀ ਉਤਸ਼ਾਹ ਵੇਖ ਕੇ ਮਨ ਨੂੰ ਬਹੁਤ ਖੁਸ਼ੀ ਹੋਈ ਹੈ। ਬੀਬੀ ਜਗੀਰ ਕੌਰ ਨੇ ਸੰਗਤਾਂ ਨੂੰ ਸਿੱਖ ਕੌਮ ਦੇ ਕੁਰਬਾਨੀਆਂ ਭਰੇ ਇਤਿਹਾਸ ਅਤੇ ਵਿਰਸੇ ਤੋਂ ਸੇਧ ਲੈ ਕੇ ਬਾਣੀ ਤੇ ਬਾਣੇ ਦੇ ਧਾਰਨੀ ਬਣਨ ਦੀ ਪ੍ਰੇਰਨਾ ਕੀਤੀ। ਇਸੇ ਦੌਰਾਨ ਸੰਗਤਾਂ ਦੀ ਮੰਗ ਅਨੁਸਾਰ ਬੀਬੀ ਜਗੀਰ ਕੌਰ ਨੇ ਗੁਜਰਾਤ ਦੇ ਜ਼ਿਲ੍ਹਾ ਕੱਛ 'ਚ ਸਥਿਤ ਪਹਿਲੀ ਪਾਤਸ਼ਾਹੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਚਰਨਾ ਦੀ ਛੋਹ ਪ੍ਰਾਪਤ ਪਾਵਨ ਇਤਿਹਾਸਕ ਗੁਰਦੁਆਰਾ ਲੱਖਪਤ ਰਾਏ ਸਾਹਿਬ ਦੀ ਨਵੀਂ ਇਮਾਰਤ ਦੀ ਉਸਾਰੀ ਲਈ ਸ਼੍ਰੋਮਣੀ ਕਮੇਟੀ ਵੱਲੋਂ ੨੧ ਲੱਖ ਰੁਪਏ ਦੀ ਸਹਾਇਤਾ ਦੇਣ ਦਾ ਐਲਾਨ ਵੀ ਕੀਤਾ।

ਇਸੇ ਦੌਰਾਨ ਸੀਨੀਅਰ ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵੱਡ ਨੇ ਵੀ ਸੰਗਤਾਂ ਨਾਲ ਵੀਚਾਰ ਸਾਂਝੇ ਕਰਦਿਆਂ ਸ਼੍ਰੋਮਣੀ ਕਮੇਟੀ ਵੱਲੋਂ ਕੀਤੇ ਜਾ ਰਹੇ ਕਾਰਜਾਂ ਤੋਂ ਸੰਗਤਾਂ ਨੂੰ ਜਾਣੂ ਕਰਵਾਇਆ। ਇਸ ਮੌਕੇ ਗੁਜਰਾਤ ਸਿੱਖ ਫਾਊਂਡੇਸ਼ਨ ਦੀ ਪ੍ਰਧਾਨ ਬੀਬੀ ਪਰਮਜੀਤ ਕੌਰ ਛਾਬੜਾ ਨੇ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਦਾ ਸ਼੍ਰੋਮਣੀ ਕਮੇਟੀ ਵੱਲੋਂ ਦਿੱਤੇ ਸਹਿਯੋਗ ਲਈ ਧੰਨਵਾਦ ਕੀਤਾ। ਸਮਾਗਮ ਦੌਰਾਨ

ਗੁਜਰਾਤ ਦੇ ਵੱਖ ਵੱਖ ਸਿੱਖ ਸੰਗਠਨਾਂ ਅਤੇ ਗੁਰਦੁਆਰਾ ਕਮੇਟੀਆਂ ਵੱਲੋਂ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ, ਸੀਨੀਅਰ ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵੱਡ, ਮੈਂਬਰ ਭਾਈ ਰਾਮ ਸਿੰਘ ਤੇ ਨਾਲ ਆਈ ਸਮੁੱਚੀ ਟੀਮ ਦਾ ਵਿਸ਼ੇਸ਼ ਸਨਮਾਨ ਕੀਤਾ ਗਿਆ।

ਇਸ ਮੌਕੇ ਸ਼੍ਰੋਮਣੀ ਕਮੇਟੀ ਮੈਂਬਰ ਭਾਈ ਰਾਮ ਸਿੰਘ, ਓਐਸਡੀ ਡਾ. ਸੁਖਬੀਰ ਸਿੰਘ, ਮੀਤ ਸਕੱਤਰ ਸ. ਗੁਰਦਿਆਲ ਸਿੰਘ, ਗੁਜਰਾਤ ਸਿੱਖ ਫਾਊਂਡੇਸ਼ਨ ਦੀ ਪ੍ਰਧਾਨ ਬੀਬੀ ਪਰਮਜੀਤ ਕੌਰ ਛਾਬੜਾ, ਬੀਬੀ ਮਨਦੀਪ ਕੌਰ, ਬੀਬੀ ਕਿਰਨਦੀਪ ਕੌਰ, ਸਿੱਖ ਮਿਸ਼ਨ ਗੁਜਰਾਤ ਦੇ ਇੰਚਾਰਜ ਭਾਈ ਪਰਮਜੀਤ ਸਿੰਘ, ਪ੍ਰਚਾਰਕ ਭਾਈ ਸ਼ਿਵਤਾਰ ਸਿੰਘ, ਸ. ਸੁਖਦੇਵ ਸਿੰਘ ਤੁੜ ਪ੍ਰਧਾਨ, ਸ. ਰਜਿੰਦਰ ਸਿੰਘ ਜੰਡਵਾਲ, ਸ. ਲਖਵਿੰਦਰ ਸਿੰਘ, ਸ. ਰਜਿੰਦਰ ਸਿੰਘ ਕਾਹਲੋਂ, ਸ. ਜੋਗਾ ਸਿੰਘ ਸਮੇਤ ਵੱਡੀ ਗਿਣਤੀ ਵਿਚ ਸੰਗਤਾਂ ਹਾਜਰ ਸਨ। ੫ ਸਤੰਬਰ

# ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਪੁੱਜਦੀ ਸੰਗਤ ਲਈ ਨਵੀਂ ਭਾਈ ਜੈਤਾ ਜੀ ਸਰਾਂ ਦੇ ਨਿਰਮਾਣ ਦੀ ਕੀਤੀ ਆਰੰਭਤਾ

## ਨਿਵਾਸ ਵਿਚ ਬਣਨਗੇ 45 ਕਮਰੇ ਅਤੇ 22 ਹਾਲ– ਬੀਬੀ ਜਗੀਰ ਕੌਰ

ਅੰਮ੍ਰਿਤਸਰ– ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਨਤਮਸਤਕ ਹੋਣ ਲਈ ਪੁੱਜਦੀ ਸੰਗਤ ਨੂੰ ਰਿਹਾਇਸ਼ ਦੀ ਸਹੂਲਤ ਦਾ ਵਿਸਥਾਰ ਕਰਨ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸ੍ਰੀ ਦਰਬਾਰ ਸਾਹਿਬ ਦੇ ਨਜ਼ਦੀਕ ਚੌਂਕ ਬਾਬਾ ਸਾਹਿਬ ਵਿਖੇ ਭਾਈ ਜੈਤਾ ਜੀ ਸੰਗਤ ਨਿਵਾਸ ਬਣਾਉਣ ਦੀ ਸ਼ੁਰੂਆਤ ਕੀਤੀ ਗਈ ਹੈ, ਜਿਸ ਦੀ ਕਾਰਸੇਵਾ ਕਿਲ੍ਹਾ ਅਨੰਦਗੜ੍ਹ ਸਾਹਿਬ ਸੰਪ੍ਰਦਾ ਵੱਲੋਂ ਕੀਤੀ ਜਾਵੇਗੀ। ਅਰਦਾਸ ਉਪਰੰਤ ਕਾਰਸੇਵਾ ਦੀ ਸ਼ੁਰੂਆਤ ਕਰਨ ਮਗਰੋਂ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਦੱਸਿਆ ਕਿ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਸਮੁੱਚੇ ਵਿਸ਼ਵ ਦੀਆਂ ਸੰਗਤਾਂ ਨਤਮਸਤਕ ਹੋਣ ਲਈ ਪੁੱਜਦੀਆਂ ਹਨ, ਜਿਨ੍ਹਾਂ ਦੇ ਵਿਸ਼ਰਾਮ ਲਈ ਸ਼੍ਰੋਮਣੀ ਕਮੇਟੀ ਵੱਲੋਂ ਰਿਹਾਇਸ਼ਾਂ ਵਿਚ ਸਮੇਂ-ਸਮੇਂ ਵਾਧਾ ਕੀਤਾ ਜਾਂਦਾ ਹੈ। ਇਸੇ ਤਹਿਤ ਹੀ ਸ੍ਰੀ ਦਰਬਾਰ ਸਾਹਿਬ ਦੇ ਨਜ਼ਦੀਕ ਚੌਂਕ ਬਾਬਾ ਸਾਹਿਬ ਵਿਖੇ ਵੀ ਨਵਾਂ ਯਾਤਰੀ ਨਿਵਾਸ ਤਿਆਰ ਕੀਤਾ ਜਾ ਰਿਹਾ ਹੈ। ਇਸ ਵਿਚ ਬੇਸਮੈਂਟ ਤੋਂ ਇਲਾਵਾ ੪੫ ਕਮਰੇ ਅਤੇ ੨੨ ਹਾਲ ਤਿਆਰ ਕੀਤੇ ਜਾਣਗੇ। ਉਨ੍ਹਾਂ ਕਿਹਾ ਕਿ ਮੌਜੂਦਾ ਸਮੇਂ ਸੰਗਤ ਦੀ ਆਮਦ ਵਿਚ ਵੱਡਾ ਵਾਧਾ ਹੋਣ ਕਾਰਨ ਰਿਹਾਇਸ਼ ਦੀ ਕਿੱਲਤ ਨੂੰ ਦੂਰ ਕਰਨ ਲਈ ਸ਼੍ਰੋਮਣੀ ਕਮੇਟੀ ਵੱਲੋਂ ਇਹ ਉਪਰਾਲਾ ਕੀਤਾ ਜਾ ਰਿਹਾ ਹੈ। ਇਸ ਤੋਂ ਇਲਾਵਾ ਹੋਰ ਢੁੱਕਵੀਆਂ ਥਾਵਾਂ 'ਤੇ ਨਵੀਆਂ ਸਰਾਵਾਂ ਬਣਾਈਆਂ ਜਾਣਗੀਆਂ। ਇਸ ਮੌਕੇ ਬਾਬਾ ਸੁੱਚਾ ਸਿੰਘ ਕਿਲ੍ਹਾ ਅਨੰਦਗੜ੍ਹ ਵਾਲਿਆਂ ਨੇ ਸ਼੍ਰੋਮਣੀ ਕਮੇਟੀ ਵੱਲੋਂ ਭਾਈ ਜੈਤਾ ਜੀ ਨਿਵਾਸ ਦੀ ਸੇਵਾ ਦੇਣ ਲਈ ਬੀਬੀ ਜਗੀਰ ਕੌਰ ਧੰਨਵਾਦ ਕੀਤਾ ਅਤੇ ਕਿਹਾ ਕਿ ਉਹ ਯਤਨ ਕਰਨਗੇ ਕਿ ਇਹ ਸਰਾਂ ਜਲਦ ਮੁਕੰਮਲ ਕੀਤੀ ਜਾ ਸਕੇ।

ਇਸ ਮੌਕੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਵਧੀਕ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਲੁਧਿਆਣਾ, ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵੱਡ, ਜਨਰਲ ਸਕੱਤਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਮੁੱਖ ਸਕੱਤਰ ਐਡਵੋਕੇਟ ਹਰਜਿੰਦਰ ਸਿੰਘ ਧਾਮੀ, ਮੈਂਬਰ ਭਾਈ ਮਨਜੀਤ ਸਿੰਘ ਭੂਰਾਕੋਹਨਾ, ਭਾਈ ਰਜਿੰਦਰ ਸਿੰਘ ਮਹਿਤਾ, ਸ. ਗੁਰਚਰਨ ਸਿੰਘ ਗਰੇਵਾਲ, ਸ. ਗੁਰਮੀਤ ਸਿੰਘ ਬੂਹ, ਬਾਬਾ ਸੁੱਚਾ ਸਿੰਘ, ਬਾਬਾ ਸਤਨਾਮ ਸਿੰਘ, ਸ਼੍ਰੋਮਣੀ ਕਮੇਟੀ ਦੇ ਸਕੱਤਰ ਸ. ਮਹਿੰਦਰ ਸਿੰਘ ਆਹਲੀ, ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ, ਮੀਤ ਸਕੱਤਰ ਮੀਡੀਆ ਸ.

ਕੁਲਵਿੰਦਰ ਸਿੰਘ ਰਮਦਾਸ, ਸ. ਬਲਵਿੰਦਰ ਸਿੰਘ ਕਾਹਲਵਾਂ, ਮੈਨੇਜਰ ਸ. ਗੁਰਿੰਦਰ ਸਿੰਘ ਮਥਰੇਵਾਲ, ਭਾਈ ਸੁਲਤਾਨ ਸਿੰਘ, ਓਐਸਡੀ ਡਾ. ਅਮਰੀਕ ਸਿੰਘ ਲਤੀਫਪੁਰ, ਸ. ਸੁਖਬੀਰ ਸਿੰਘ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਬਾਬਾ ਭਜਨ ਸਿੰਘ, ਬਾਬਾ ਬਲਵਿੰਦਰ ਸਿੰਘ, ਬਾਬਾ ਸਾਹਿਬ ਸਿੰਘ ਸਮੇਤ ਸੰਗਤਾਂ ਮੌਜੂਦ ਸਨ। ੭ ਸਤੰਬਰ

# ਸ੍ਰੀ ਦਰਬਾਰ ਸਾਹਿਬ ਵਿਖੇ ਟੈਫੇ ਕੰਪਨੀ ਵੱਲੋਂ ਟਰੈਕਟਰ ਭੇਟ

ਅੰਮ੍ਰਿਤਸਰ- ਸਿੱਖ ਧਰਮ ਦੇ ਕੇਂਦਰੀ ਧਾਰਮਿਕ ਅਸਥਾਨ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਸ਼ਰਧਾ ਤੇ ਸਤਿਕਾਰ ਭੇਟ ਕਰਦਿਆਂ ਟੈਫੇ ਕੰਪਨੀ ਵੱਲੋਂ ਮੈਸੀ ਫਰਗੂਸ਼ਨ ਟਰੈਕਟਰ ਭੇਟ ਕੀਤਾ ਗਿਆ। ਕੰਪਨੀ ਦੇ ਅਧਿਕਾਰੀ ਸ੍ਰੀ ਭਾਰਤਇੰਦੂ ਕਪੂਰ, ਸ. ਇਕਬਾਲ ਸਿੰਘ ਸਾਹੀ, ਸ੍ਰੀ ਵਿਨੈ ਮਦਾਨ ਨੇ ਟਰੈਕਟਰ ਦੀਆਂ ਚਾਬੀਆਂ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੂੰ ਸੌਂਪੀਆਂ। ਇਸ ਮੌਕੇ ਬੀਬੀ ਜਗੀਰ ਕੌਰ ਨੇ ਆਖਿਆ ਕਿ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਮਾਨਵਤਾ ਲਈ ਅਥਾਹ ਸ਼ਰਧਾ ਦਾ ਪ੍ਰਤੀਕ ਹਨ ਅਤੇ ਗੁਰੂ ਘਰ ਦੇ ਸ਼ਰਧਾਲੂ ਇਥੇ ਭੇਟਾਵਾਂ ਲੈ ਕੇ ਪੁੱਜਦੇ ਰਹਿੰਦੇ ਹਨ। ਟੈਫੇ ਕੰਪਨੀ ਵੱਲੋਂ ਵੀ ਇਸੇ ਤਹਿਤ ਹੀ ਸ਼ਰਧਾ ਪ੍ਰਗਟਾਈ ਗਈ ਹੈ। ਬੀਬੀ ਜਗੀਰ ਕੌਰ ਨੇ ਕਿਹਾ ਕਿ ਗੁਰੂ ਸਾਹਿਬ ਆਪਣੇ ਸ਼ਰਧਾਲੂਆਂ 'ਤੇ ਕਿਰਪਾ ਬਣਾਈ ਰੱਖਦੇ ਹਨ। ਇਸ ਮੌਕੇ ਸ਼੍ਰੋਮਣੀ ਕਮੇਟੀ ਵੱਲੋਂ ਬੀਬੀ ਜਗੀਰ ਕੌਰ ਨੇ ਟੈਫੇ ਕੰਪਨੀ ਦੇ ਮਾਲਕਾਂ ਅਤੇ ਅਧਿਕਾਰੀਆਂ ਨੂੰ ਗੁਰੂ ਬਖ਼ਸ਼ਿਸ਼ ਸਿਰੋਪਾਓ, ਲੋਈ, ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦਾ ਮਾਡਲ ਅਤੇ ਧਾਰਮਿਕ ਪੁਸਤਕਾਂ ਦਾ ਸੈੱਟ ਦੇ ਕੇ ਸਨਮਾਨਿਤ ਕੀਤਾ। ਇਸ ਮੌਕੇ ਹੋਰਨਾਂ ਤੋਂ ਇਲਾਵਾ ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਗੁਰਿੰਦਰ ਸਿੰਘ ਮਥਰੇਵਾਲ, ਓਐਸਡੀ ਡਾ. ਸੁਖਬੀਰ ਸਿੰਘ, ਮੈਨੇਜਰ ਸ. ਨਰਿੰਦਰ ਸਿੰਘ, ਵਧੀਕ ਮੈਨੇਜਰ ਸ. ਇਕਬਾਲ ਸਿੰਘ ਮੁਖੀ, ਟੈਫੇ ਕੰਪਨੀ ਵੱਲੋਂ ਸੇਲ ਮੈਨੇਜਰ ਸ. ਸਿਮਰਨਜੀਤ ਸੰਧੂ, ਵਿੱਕੀ ਭਾਰਦਵਾਜ, ਸ. ਸੰਦੀਪ ਸਿੰਘ, ਸ. ਹਰਪ੍ਰੀਤ ਸਿੰਘ, ਸ੍ਰੀ ਰੋਸ਼ਨ ਲਾਲ ਤੇ ਸ. ਕਮਲਦੀਪ ਸਿੰਘ ਆਦਿ ਮੌਜੂਦ ਸਨ। ੭ ਸਤੰਬਰ

# ਕਰਨਾਲ ਵਿਖੇ ਕਿਸਾਨ ਮੋਰਚੇ ਦੌਰਾਨ ਸ਼੍ਰੋਮਣੀ ਕਮੇਟੀ ਦੇਵੇਗੀ ਲੋੜੀਂਦੀਆਂ ਸੇਵਾਵਾਂ- ਬੀਬੀ ਜਗੀਰ ਕੌਰ

## ਸ਼੍ਰੋਮਣੀ ਕਮੇਟੀ ਮੈਂਬਰ ਤੇ ਸਕੱਤਰ ਪੱਧਰ ਦੇ ਅਧਿਕਾਰੀ ਸੇਵਾਵਾਂ ਦੀ ਕਰਨਗੇ ਨਿਗਰਾਨੀ

ਅੰਮ੍ਰਿਤਸਰ- ਭਾਰਤ ਸਰਕਾਰ ਵੱਲੋਂ ਬਣਾਏ ਗਏ ਕਿਸਾਨ ਵਿਰੋਧੀ ਤਿੰਨ ਕਾਲੇ ਕਾਨੂੰਨਾਂ ਵਿਰੁੱਧ ਸੰਘਰਸ਼ਸ਼ੀਲ ਕਿਸਾਨਾਂ ਵੱਲੋਂ ਹਾਲ ਹੀ ਵਿਚ ਕਰਨਾਲ ਵਿਖੇ ਲਗਾਏ ਗਏ ਮੋਰਚੇ ਦੌਰਾਨ ਸ਼੍ਰੋਮਣੀ ਕਮੇਟੀ ਲੰਗਰ ਅਤੇ ਹੋਰ ਲੋੜੀਂਦੀਆਂ ਸੇਵਾਵਾਂ ਦੇਵੇਗੀ। ਇਹ ਪ੍ਰਗਟਾਵਾ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਨੇ ਮੀਡੀਆ ਨਾਲ ਗੱਲਬਾਤ ਕਰਦਿਆਂ ਕੀਤਾ। ਉਨ੍ਹਾਂ ਜਾਣਕਾਰੀ ਦਿੰਦਿਆਂ ਦੱਸਿਆ ਕਿ ਦਿੱਲੀ ਤੋਂ ਬਾਅਦ ਹਰਿਆਣਾ ਦੇ ਕਰਨਾਲ ਵਿਖੇ ਕਿਸਾਨ ਮੋਰਚੇ ਵੱਲੋਂ ਕੀਤੇ ਜਾ ਰਹੇ ਸੰਘਰਸ਼ ਵਿਚ ਸ਼੍ਰੋਮਣੀ ਕਮੇਟੀ ਪੂਰੀ ਤਰ੍ਹਾਂ ਸਹਿਯੋਗੀ ਹੈ ਅਤੇ ਉਨ੍ਹਾਂ ਨੂੰ ਹਰ ਤਰ੍ਹਾਂ ਦੀਆਂ ਸੇਵਾਵਾਂ ਦਿੱਤੀਆਂ ਜਾਣਗੀਆਂ। ਇਸ ਸਬੰਧੀ ਸ਼੍ਰੋਮਣੀ ਕਮੇਟੀ ਦੇ ਉੱਪ ਦਫ਼ਤਰ ਕੁਰੂਕਸ਼ੇਤਰ ਅਤੇ ਹਰਿਆਣਾ ਰਾਜ ਵਿਚਲੇ ਗੁਰਦੁਆਰਾ ਸਾਹਿਬਾਨ ਦੇ ਮੈਨੇਜਰਾਂ ਨੂੰ ਤੁਰੰਤ ਪ੍ਰਭਾਵ ਤੋਂ ਕਾਰਜਸ਼ੀਲ ਹੋਣ ਲਈ ਆਖਿਆ ਗਿਆ ਹੈ। ਇਸ ਤੋਂ ਇਲਾਵਾ ਹਰਿਆਣਾ ਨਾਲ ਲਗਦੀ ਸਰਹੱਦ ਦੇ ਨਜ਼ਦੀਕੀ ਗੁਰਦੁਆਰਾ ਤੋਂ ਵੀ ਅਮਲਾ ਭੇਜਿਆ ਗਿਆ ਹੈ। ਬੀਬੀ

ਜਗੀਰ ਕੌਰ ਨੇ ਕਿਹਾ ਕਿ ਕਿਸਾਨਾਂ ਨੂੰ ਲੰਗਰ, ਚਾਹ ਪਾਣੀ ਅਤੇ ਰਹਿਣ ਸਹਿਣ ਦੇ ਪ੍ਰਬੰਧ ਕਰਕੇ ਦਿੱਤੇ ਜਾਣਗੇ, ਜਿਸ ਦੀ ਨਿਗਰਾਨੀ ਸ਼੍ਰੋਮਣੀ ਕਮੇਟੀ ਦੇ ਮੈਂਬਰ ਅਤੇ ਸਕੱਤਰ ਪੱਧਰ ਦਾ ਅਧਿਕਾਰੀ ਕਰੇਗਾ। ਬੀਬੀ ਜਗੀਰ ਕੌਰ ਨੇ ਦੱਸਿਆ ਕਿ ਬੀਤੀ ਰਾਤ ਉਨ੍ਹਾਂ ਨੂੰ ਜਾਣਕਾਰੀ ਮਿਲੀ ਸੀ ਕਿ ਧਰਨੇ ਦੌਰਾਨ ਕਿਸਾਨਾਂ ਨੂੰ ਲੰਗਰ ਅਤੇ ਪਾਣੀ ਦੀ ਵੱਡੀ ਲੋੜ ਹੈ, ਜਿਸ ਲਈ ਉਨ੍ਹਾਂ ਨੇ ਤੁਰੰਤ ਸ਼੍ਰੋਮਣੀ ਕਮੇਟੀ ਦੇ ਪ੍ਰਬੰਧ ਹੇਠਲੇ ਤਿੰਨ ਗੁਰਦੁਆਰਾ ਸਾਹਿਬਾਨ ਦੇ ਮੈਨੇਜਰਾਂ ਦੀ ਡਿਊਟੀ ਲਗਾ ਕੇ ਪ੍ਰਬੰਧ ਕਰਨ ਲਈ ਹਦਾਇਤਾਂ ਜਾਰੀ ਕੀਤੀਆਂ ਸਨ। ਉਨ੍ਹਾਂ ਦੱਸਿਆ ਕਿ ਸਵੇਰ ਤੋਂ ਹੀ ਧਰਨੇ ਵਾਲੀ ਥਾਂ 'ਤੇ ਲੰਗਰ ਲਗਾ ਦਿੱਤੇ ਗਏ ਹਨ ਅਤੇ ਹੁਣ ਇਨ੍ਹਾਂ ਨੂੰ ਵਿਧੀਵਤ ਚਲਾਉਣ ਲਈ ਟੀਮਾਂ ਭੇਜੀਆਂ ਗਈਆਂ ਹਨ।

ਬੀਬੀ ਜਗੀਰ ਕੌਰ ਨੇ ਕਿਹਾ ਕਿ ਕਿਸਾਨ ਆਪਣੇ ਹੱਕ ਦੀ ਲੜਾਈ ਲੜ ਰਹੇ ਹਨ ਅਤੇ ਇਸ ਮੌਕੇ ਸਿੱਖ ਪੰਥ ਦੀ ਆਗੂ ਸੰਸਥਾ ਸ਼੍ਰੋਮਣੀ ਕਮੇਟੀ ਉਨ੍ਹਾਂ ਦੇ ਨਾਲ ਹੈ। ਉਨ੍ਹਾਂ ਆਖਿਆ ਕਿ ਦਿੱਲੀ ਵਿਖੇ ਸ਼੍ਰੋਮਣੀ ਕਮੇਟੀ ਵੱਲੋਂ ਲੋੜੀਂਦੀਆਂ ਸੇਵਾਵਾਂ ਕਿਸਾਨਾਂ ਨੂੰ ਦਿੱਤੀਆਂ ਗਈਆਂ ਸਨ ਅਤੇ ਹੁਣ ਕਰਨਾਲ ਵਿਖੇ ਵੀ ਕਿਸਾਨਾਂ ਨਾਲ ਖੜ੍ਹਣ ਲਈ ਵੀ ਸ਼੍ਰੋਮਣੀ ਕਮੇਟੀ ਵਚਨਬੱਧ ਹੈ।

ਉਨ੍ਹਾਂ ਹਰਿਆਣਾ ਸਰਕਾਰ ਦੀ ਸਖ਼ਤ ਅਲੋਚਨਾ ਕਰਦਿਆਂ ਕਰਨਾਲ ਵਿਖੇ ਕਿਸਾਨਾਂ 'ਤੇ ਕੀਤੇ ਗਏ ਤਸ਼ੱਦਦ ਦੀ ਨਿਖੇਧੀ ਕੀਤੀ। ਇਸ ਦੌਰਾਨ ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਭਾਰਤ ਸਰਕਾਰ ਨੂੰ ਸਵਾਲ ਕਰਦਿਆਂ ਕਿਹਾ ਕਿ ਪ੍ਰਧਾਨ ਮੰਤਰੀ ਦੱਸ ਸਕਦੇ ਹਨ ਕਿ ਦੇਸ਼ ਲਈ ਅੰਨ ਭੰਡਾਰ ਭਰਨ ਵਾਲਾ ਕਿਸਾਨ ਸੜਕਾਂ 'ਤੇ ਕਿਉਂ ਰੁਲ ਰਿਹਾ ਹੈ। ਪ੍ਰਧਾਨ ਮੰਤਰੀ ਇਹ ਵੀ ਦੱਸਣ ਕੀ ਕੇਂਦਰ ਸਰਕਾਰ ਦੀ ਅੜੀ ਦੇਸ਼ ਦੇ ਹਿੱਤ ਵਿਚ ਹੈ? ਉਨ੍ਹਾਂ ਕਿਹਾ ਕਿ ਬਿਨ੍ਹਾਂ ਕਾਰਨ ਜਿੱਦ ਭਾਰਤ ਸਰਕਾਰ ਨੂੰ ਸ਼ੋਭਾ ਨਹੀਂ ਦਿੰਦੀ ਅਤੇ ਪ੍ਰਧਾਨ ਮੰਤਰੀ ਨੂੰ ਹਠੀ ਰਵੱਈਆ ਛੱਡ ਕੇ ਕਿਸਾਨਾਂ ਦੀਆਂ ਮੰਗਾਂ ਤੁਰੰਤ ਮੰਨਣੀਆਂ ਚਾਹੀਦੀਆਂ ਹਨ।

ਇਸ ਮੌਕੇ ਸ਼੍ਰੋਮਣੀ ਕਮੇਟੀ ਮੈਂਬਰ ਸ. ਗੁਰਪ੍ਰੀਤ ਸਿੰਘ ਝੱਬਰ, ਸ. ਗੁਰਨਾਮ ਸਿੰਘ ਜੱਸਲ, ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾ ਕੋਹਨਾ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ. ਤੇਜਿੰਦਰ ਸਿੰਘ ਪੱਡਾ, ਓਐਸਡੀ ਡਾ. ਅਮਰੀਕ ਸਿੰਘ ਲਤੀਫਪੁਰ, ਡਾ. ਸੁਖਬੀਰ ਸਿੰਘ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਸ. ਹਰਭਜਨ ਸਿੰਘ ਵਕਤਾ ਆਦਿ ਹਾਜ਼ਰ ਸਨ।੮ ਸਤੰਬਰ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਹਿਲੇ ਪ੍ਰਕਾਸ਼ ਪੁਰਬ ਮੌਕੇ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਵਿਖੇ ਗੁਰਮਤਿ ਸਮਾਗਮ

## ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਸਮੇਤ ਪ੍ਰਮੁੱਖ ਸ਼ਖ਼ਸੀਅਤਾਂ ਨੇ ਭਰੀ ਹਾਜ਼ਰੀ

ਅੰਮ੍ਰਿਤਸਰ- ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਹਿਲੇ ਪ੍ਰਕਾਸ਼ ਪੁਰਬ ਮੌਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਬੀਤੀ ਰਾਤ ਵਿਸ਼ੇਸ਼ ਗੁਰਮਤਿ ਸਮਾਗਮ ਕਰਵਾਇਆ ਗਿਆ। ਸਮਾਗਮ ਦੌਰਾਨ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ, ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ, ਸੀਨੀਅਰ ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵੱਡ, ਜਨਰਲ ਸਕੱਤਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ ਸਮੇਤ ਹੋਰ ਪ੍ਰਮੁੱਖ ਸ਼ਖ਼ਸੀਅਤਾਂ ਨੇ ਹਾਜ਼ਰੀ ਭਰੀ।

ਇਸ ਮੌਕੇ ਜਿਥੇ ਰਾਗੀ ਭਾਈ ਦਵਿੰਦਰ ਸਿੰਘ, ਭਾਈ ਕੁਲਦੀਪ ਸਿੰਘ, ਭਾਈ ਕਰਨੈਲ ਸਿੰਘ, ਭਾਈ ਸ਼ੌਕੀਨ ਸਿੰਘ, ਭਾਈ ਜਰਨੈਲ ਸਿੰਘ, ਭਾਈ ਹਰਭਿੰਦਰ ਸਿੰਘ, ਭਾਈ ਗੁਰਿੰਦਰ ਸਿੰਘ ਬਟਾਲਾ

ਤੇ ਭਾਈ ਪ੍ਰਦੀਪ ਸਿੰਘ ਦੇ ਜਥਿਆਂ ਨੇ ਸੰਗਤ ਨੂੰ ਗੁਰਬਾਣੀ ਕੀਰਤਨ ਸਰਵਣ ਕਰਵਾਇਆ, ਉਥੇ ਹੀ ਸਿੰਘ ਸਾਹਿਬਾਨ ਅਤੇ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਨੇ ਸੰਗਤ ਨਾਲ ਗੁਰਮਤਿ ਵਿਚਾਰਾਂ ਸਾਂਝੀਆਂ ਕੀਤੀਆਂ। ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਨੇ ਸੰਬੋਧਨ ਕਰਦਿਆਂ ਕਿਹਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਮੁੱਚੀ ਮਾਨਵਤਾ ਦੇ ਸਰਬਸਾਂਝੇ ਰਹਿਬਰ ਹਨ ਅਤੇ ਇਸ ਦੀਆਂ ਸਿੱਖਿਆਵਾਂ ਮਨੁੱਖੀ ਜੀਵਨ ਨੂੰ ਸੇਧ ਦੇਣ ਵਾਲੀਆਂ ਹਨ। ਉਨ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਹਿਲੇ ਪ੍ਰਕਾਸ਼ ਪੁਰਬ ਦੀ ਸੰਗਤ ਨੂੰ ਵਧਾਈ ਦਿੱਤੀ ਅਤੇ ਗੁਰਬਾਣੀ ਅਨੁਸਾਰ ਜੀਵਨ ਜਿਉਣ ਦੀ ਪ੍ਰੇਰਨਾ ਕੀਤੀ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਵੱਲੋਂ ਇਸ ਮੁਬਾਰਕ ਦਿਹਾੜੇ 'ਤੇ ਸੰਗਤਾਂ ਨੂੰ ਗੁਰ-ਇਤਿਹਾਸ ਅਤੇ ਗੁਰਬਾਣੀ ਨਾਲ ਜੋੜਨ ਲਈ 'ਘਰਿ ਘਰਿ ਅੰਦਰਿ ਧਰਮਸਾਲ' ਦੇ ਬੈਨਰ ਹੇਠ ਧਰਮ ਪ੍ਰਚਾਰ ਲਹਿਰ ਆਰੰਭ ਕੀਤੀ ਗਈ ਹੈ। ਉਨ੍ਹਾਂ ਸੰਗਤ ਨੂੰ ਅਪੀਲ ਕੀਤੀ ਕਿ ਇਸ ਲਹਿਰ ਵਿਚ ਸਹਿਯੋਗੀ ਬਣਕੇ ਸਿੱਖੀ ਪ੍ਰਚਾਰ ਨੂੰ ਘਰ-ਘਰ ਤੱਕ ਪਹੁੰਚਾਉਣ ਲਈ ਕਾਰਜਸ਼ੀਲ ਹੋਣ। ਇਸ ਮੌਕੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਵਧੀਕ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਲੁਧਿਆਣਾ ਨੇ ਵੀ ਸੰਗਤ ਨਾਲ ਗੁਰਮਤਿ ਵਿਚਾਰਾਂ ਸਾਂਝੀਆਂ ਕੀਤੀਆਂ। ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਅੰਤ੍ਰਿੰਗ ਮੈਂਬਰ ਸ. ਬਲਦੇਵ ਸਿੰਘ ਚੂੰਘਾਂ, ਸ਼੍ਰੋਮਣੀ ਕਮੇਟੀ ਮੈਂਬਰ ਭਾਈ ਰਾਮ ਸਿੰਘ, ਸ. ਮੰਗਵਿੰਦਰ ਸਿੰਘ ਖਾਪੜਖੇੜੀ, ਭਾਈ ਅਜਾਇਬ ਸਿੰਘ ਅਭਿਆਸੀ, ਸ. ਤੇਜਿੰਦਰਪਾਲ ਸਿੰਘ ਲਾਡਵਾ, ਸ੍ਰੀ ਅਕਾਲ ਤਖ਼ਤ ਸਾਹਿਬ ਦੇ ਮੁੱਖ ਗ੍ਰੰਥੀ ਗਿਆਨੀ ਗੁਰਮੁੱਖ ਸਿੰਘ, ਗਿਆਨੀ ਮਲਕੀਤ ਸਿੰਘ, ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾਂ, ਮੀਤ ਸਕੱਤਰ ਸ. ਤੇਜਿੰਦਰ ਸਿੰਘ ਪੱਡਾ, ਸ. ਸੁਲੱਖਣ ਸਿੰਘ ਭੰਗਾਲੀ, ਮੈਨੇਜਰ ਸ. ਗੁਰਿੰਦਰ ਸਿੰਘ ਮਥਰੇਵਾਲ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਓਐਸਡੀ ਡਾ. ਅਮਰੀਕ ਸਿੰਘ ਲਤੀਫਪੁਰ, ਡਾ. ਸੁਖਬੀਰ ਸਿੰਘ, ਕਥਾਵਾਚਕ ਭਾਈ ਹਰਮਿੱਤਰ ਸਿੰਘ, ਪ੍ਰਚਾਰਕ ਭਾਈ ਤਰਸੇਮ ਸਿੰਘ ਤੇ ਭਾਈ ਬਲਵੰਤ ਸਿੰਘ ਐਨੋਕੋਟ ਅਤੇ ਸੰਗਤਾਂ ਮੌਜੂਦ ਸਨ। ੮ ਸਤੰਬਰ

# ਸ਼੍ਰੋਮਣੀ ਕਮੇਟੀ ਮੈਂਬਰ ਤੇ ਅਧਿਕਾਰੀਆਂ ਨੇ ਕਰਨਾਲ ਵਿਖੇ ਕਿਸਾਨਾਂ ਲਈ ਲੰਗਰ ਤੇ ਹੋਰ ਸੇਵਾਵਾਂ ਦਾ ਲਿਆ ਜਾਇਜ਼ਾ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਦੇ ਨਿਰਦੇਸ਼ਾਂ 'ਤੇ ਕਰਨਾਲ ਵਿਚ ਸੰਘਰਸ਼ ਕਰ ਰਹੇ ਕਿਸਾਨਾਂ ਵਾਸਤੇ ਸ਼੍ਰੋਮਣੀ ਕਮੇਟੀ ਵੱਲੋਂ ਲੰਗਰ ਅਤੇ ਹੋਰ ਸੇਵਾਵਾਂ ਦਿੱਤੀਆਂ ਜਾ ਰਹੀਆਂ ਹਨ। ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਦੇ ਆਦੇਸ਼ਾਂ 'ਤੇ ਸ਼੍ਰੋਮਣੀ ਕਮੇਟੀ ਦੇ ਅੰਤ੍ਰਿੰਗ ਮੈਂਬਰ ਸ. ਹਰਭਜਨ ਸਿੰਘ ਮਸਾਣਾਂ, ਸਾਬਕਾ ਸੀਨੀਅਰ ਮੀਤ ਪ੍ਰਧਾਨ ਸ. ਬਲਦੇਵ ਸਿੰਘ ਕਾਇਮਪੁਰ, ਮੈਂਬਰ ਸ. ਭੁਪਿੰਦਰ ਸਿੰਘ ਅਸੰਧ, ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ, ਸ. ਪਰਮਜੀਤ ਸਿੰਘ ਸਰੋਆ ਤੇ ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ ਨੇ ਕਰਨਾਲ ਪਹੁੰਚ ਕੇ ਮੌਕੇ ਦਾ ਜਾਇਜ਼ਾ ਲਿਆ। ਕਰਨਾਲ ਤੋਂ ਜਾਣਕਾਰੀ ਦਿੰਦਿਆਂ ਸ਼੍ਰੋਮਣੀ ਕਮੇਟੀ ਦੇ ਮੀਤ ਸਕੱਤਰ ਮੀਡੀਆ ਸ. ਕੁਲਵਿੰਦਰ ਸਿੰਘ ਰਮਦਾਸ ਨੇ ਦੱਸਿਆ ਕਿ ਕਰਨਾਲ ਵਿਖੇ ਵੱਡੀ ਗਿਣਤੀ ਵਿਚ ਕਿਸਾਨ ਧਰਨਾ ਲਗਾ ਕੇ ਆਪਣੀਆਂ ਹੱਕੀ ਮੰਗਾਂ ਲਈ ਸੰਘਰਸ਼ ਕਰ ਰਹੇ ਹਨ। ਉਨ੍ਹਾਂ ਕਿਹਾ ਕਿ ਬੀਬੀ ਜਗੀਰ ਕੌਰ ਦੇ ਆਦੇਸ਼ਾਂ 'ਤੇ ਸ਼੍ਰੋਮਣੀ ਕਮੇਟੀ ਵੱਲੋਂ ਕਿਸਾਨਾਂ ਲਈ ਲੰਗਰ, ਚਾਹ ਪਾਣੀ ਆਦਿ ਦੇ ਪ੍ਰਬੰਧ ਕੀਤੇ ਗਏ ਹਨ। ਇਸ ਵਾਸਤੇ ਗੁਰਦੁਆਰਾ ਸ੍ਰੀ ਨਾਢਾ ਸਾਹਿਬ, ਗੁਰਦੁਆਰਾ ਪਾਤਸ਼ਾਹੀ ਛੇਵੀਂ ਕੁਰੂਕੁਸ਼ਤੇਰ ਤੇ ਗੁਰਦੁਆਰਾ ਸ੍ਰੀ ਦੂਖਨਿਵਾਰਨ ਸਾਹਿਬ ਪਟਿਆਲਾ ਦਾ ਸਟਾਫ਼ ਕਿਸਾਨਾਂ ਦੀ ਸੇਵਾ ਲਈ ਮੌਜੂਦ ਹੈ। ਉਨ੍ਹਾ ਕਿਹਾ ਕਿ ਸ਼੍ਰੋਮਣੀ ਕਮੇਟੀ ਪਹਿਲਾਂ ਵੀ ਕਿਸਾਨਾਂ ਦੇ ਨਾਲ ਖੜ੍ਹਦਿਆਂ ਸਿੰਘੂ ਬਾਰਡਰ, ਟਿੱਕਰੀ

ਬਾਰਡਰ 'ਤੇ ਲੰਗਰ, ਰਿਹਾਇਸ਼, ਪਾਣੀ, ਮੰਜੇ ਬਿਸਤਰੇ ਅਤੇ ਹੋਰ ਲੋੜੀਂਦੀਆਂ ਸੇਵਾਵਾਂ ਕਰ ਰਹੀ ਹੈ ਅਤੇ ਹੁਣ ਕਰਨਾਲ ਵਿਖੇ ਵੀ ਧਰਨਾ ਦੇ ਰਹੇ ਕਿਸਾਨਾਂ ਲਈ ਸੇਵਾ ਵਿਚ ਹਾਜ਼ਰ ਹੈ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਵੱਲੋਂ ਲੰਗਰ ਸੇਵਾਵਾਂ ਲਗਾਤਾਰ ਜਾਰੀ ਰਹਿਣਗੀਆਂ, ਜਿਸ ਲਈ ੧੫੦ ਦੇ ਕਰੀਬ ਕਰਮਚਾਰੀ ਡਿਊਟੀ ਨਿਭਾਅ ਰਹੇ ਹਨ ਅਤੇ ਲੋੜ ਅਨੁਸਾਰ ਹੋਰ ਸਟਾਫ਼ ਵੀ ਭੇਜਿਆ ਜਾਵੇਗਾ। ਇਸ ਮੌਕੇ ਗੁਰਦੁਆਰਾ ਨਾਢਾ ਸਾਹਿਬ ਦੇ ਮੈਨੇਜਰ ਸ. ਭਗਵੰਤ ਸਿੰਘ, ਗੁਰਦੁਆਰਾ ਦੂਖਨਿਵਾਰਨ ਸਾਹਿਬ ਪਟਿਆਲਾ ਦੇ ਮੈਨੇਜਰ ਸ. ਕਰਨੈਲ ਸਿੰਘ ਨਾਭਾ ਸਮੇਤ ਹੋਰ ਹਾਜ਼ਰ ਸਨ। ੯ ਸਤੰਬਰ

## ਸਿੱਖ ਆਗੂ ਸ. ਤਰਲੋਚਨ ਸਿੰਘ ਵਜ਼ੀਰ ਦੇ ਚਲਾਣੇ 'ਤੇ ਬੀਬੀ ਜਗੀਰ ਕੌਰ ਤੇ ਸ਼੍ਰੋਮਣੀ ਕਮੇਟੀ ਅਹੁਦੇਦਾਰਾਂ ਨੇ ਦੁੱਖ ਪ੍ਰਗਟਾਇਆ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਜੰਮੂ ਕਸ਼ਮੀਰ ਦੇ ਸਿੱਖ ਆਗੂ ਸ. ਤਰਲੋਚਨ ਸਿੰਘ ਵਜ਼ੀਰ ਦੇ ਚਲਾਣੇ 'ਤੇ ਗਹਿਰੇ ਦੁੱਖ ਦਾ ਪ੍ਰਗਟਾਵਾ ਕੀਤਾ ਹੈ। ਉਨ੍ਹਾਂ ਕਿਹਾ ਕਿ ਸ. ਤਰਲੋਚਨ ਸਿੰਘ ਵਜ਼ੀਰ ਨੇ ਜੰਮੂ ਕਸ਼ਮੀਰ 'ਚ ਵੱਸਦੇ ਸਿੱਖਾਂ ਦੇ ਮਸਲਿਆਂ ਦੇ ਸਰਲੀਕਰਨ ਲਈ ਹਮੇਸ਼ਾ ਵੱਡੀ ਭੂਮਿਕਾ ਨਿਭਾਈ ਅਤੇ ਖਿੱਤੇ ਅੰਦਰ ਸਿੱਖੀ ਪ੍ਰਚਾਰ ਲਈ ਯਤਨ ਕੀਤੇ। ਅਜਿਹੇ ਸਿੱਖ ਆਗੂ ਦੇ ਚਲਾਣੇ ਨਾਲ ਸਿੱਖ ਕੌਮ ਨੂੰ ਵੱਡਾ ਘਾਟਾ ਪਿਆ ਹੈ। ਉਨ੍ਹਾਂ ਸ. ਤਰਲੋਚਨ ਸਿੰਘ ਵਜ਼ੀਰ ਦੀ ਆਤਮਾ ਦੀ ਸ਼ਾਂਤੀ ਲਈ ਅਰਦਾਸ ਕਰਦਿਆਂ ਪਰਿਵਾਰ ਨਾਲ ਹਮਦਰਦੀ ਪ੍ਰਗਟ ਕੀਤੀ। ਇਸੇ ਦੌਰਾਨ ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵੱਡ, ਜੂਨੀਅਰ ਮੀਤ ਬਾਬਾ ਬੂਟਾ ਸਿੰਘ, ਜਨਰਲ ਸਕੱਤਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਸ਼੍ਰੋਮਣੀ ਕਮੇਟੀ ਦੇ ਮੁੱਖ ਸਕੱਤਰ ਐਡਵੋਕੇਟ ਹਰਜਿੰਦਰ ਸਿੰਘ ਧਾਮੀ, ਧਰਮ ਪ੍ਰਚਾਰ ਕਮੇਟੀ ਦੇ ਮੈਂਬਰ ਸ. ਸੁਖਵਰਸ਼ ਸਿੰਘ ਪੰਨੂ, ਭਾਈ ਅਜਾਇਬ ਸਿੰਘ ਅਭਿਆਸੀ, ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ ਤੇ ਓਐਸਡੀ ਸ. ਸਤਬੀਰ ਸਿੰਘ ਧਾਮੀ ਨੇ ਵੀ ਸ. ਤਰਲੋਚਨ ਸਿੰਘ ਵਜ਼ੀਰ ਦੇ ਚਲਾਣੇ 'ਤੇ ਦੁੱਖ ਪ੍ਰਗਟਾਇਆ ਹੈ। ੧੦ ਸਤੰਬਰ

## ਸਾਰਾਗੜ੍ਹੀ ਦੇ ਸ਼ਹੀਦਾਂ ਦੀ ਯਾਦ ਵਿਚ ਗੁਰਦੁਆਰਾ ਸਾਰਾਗੜ੍ਹੀ ਸਾਹਿਬ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਪਾਏ

ਅੰਮ੍ਰਿਤਸਰ- ਸਾਰਾਗੜ੍ਹੀ ਜੰਗ ਦੇ ਸ਼ਹੀਦਾਂ ਦੀ ਯਾਦ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਇਥੇ ਸਥਿਤ ਗੁਰਦੁਆਰਾ ਸਾਰਾਗੜ੍ਹੀ ਸਾਹਿਬ ਵਿਖੇ ਸਮਾਗਮ ਕਰਵਾਇਆ ਗਿਆ। ਇਸ ਮੌਕੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਪਾਏ ਗਏ ਅਤੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹਜ਼ੂਰੀ ਰਾਗੀ ਭਾਈ ਹਰਪਿੰਦਰ ਸਿੰਘ ਦੇ ਜਥੇ ਨੇ ਸੰਗਤਾਂ ਨੂੰ ਗੁਰਬਾਣੀ ਕੀਰਤਨ ਸਰਵਣ ਕਰਵਾਇਆ। ਇਸ ਮੌਕੇ ਸੰਗਤ ਨਾਲ ਗੁਰਮਤਿ ਵਿਚਾਰਾਂ ਸਾਂਝੀਆਂ ਕਰਦਿਆਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਵਧੀਕ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਲੁਧਿਆਣਾ ਨੇ ਸਾਰਾਗੜ੍ਹੀ ਦੇ ਸ਼ਹੀਦਾਂ ਨੂੰ ਸਤਿਕਾਰ ਭੇਟ ਕੀਤਾ। ਉਨ੍ਹਾਂ ੧੦ ਹਜ਼ਾਰ ਅਫ਼ਗਾਨਾ ਨਾਲ ਲੜਨ ਵਾਲੇ ਇਨ੍ਹਾਂ ੨੧ ਬਹਾਦਰ ਸਿੱਖਾਂ ਨੂੰ ਯਾਦ ਕਰਦਿਆਂ ਕਿਹਾ ਕਿ ਸਿੱਖ ਕੌਮ ਅੰਦਰ ਸ਼ਹੀਦਾਂ ਦੀ ਇਕ ਲੰਮੀ ਸੂਚੀ ਹੈ, ਜਿਸ ਤੋਂ ਪ੍ਰੇਰਣਾ ਲੈ ਕੇ ਅਜੋਕੀ ਪੀੜ੍ਹੀ ਨੂੰ ਧਰਮ ਇਤਿਹਾਸ ਨਾਲ ਜੁੜਨਾ ਚਾਹੀਦਾ ਹੈ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਵੱਲੋਂ ਹਰ ਸਾਲ ਇਨ੍ਹਾਂ ਸ਼ਹੀਦਾਂ ਨੂੰ ਸਤਿਕਾਰ ਭੇਟ ਕਰਨ ਲਈ ਗੁਰਦੁਆਰਾ ਸਾਰਾਗੜ੍ਹੀ ਸਾਹਿਬ ਵਿਖੇ ਸਮਾਗਮ ਕੀਤਾ

ਜਾਂਦਾ ਹੈ। ਇਸ ਮੌਕੇ ਸ਼ਹੀਦਾਂ ਦੇ ਪਰਿਵਾਰਕ ਮੈਂਬਰ ਵੀ ਮੌਜੂਦ ਸਨ, ਜਿਨ੍ਹਾਂ ਨੂੰ ਗੁਰੂ ਬਖ਼ਸ਼ਿਸ਼ ਸਿਰੋਪਾਓ ਦੇ ਕੇ ਸਨਮਾਨਿਤ ਕੀਤਾ ਗਿਆ। ਇਸ ਮੌਕੇ ਮੈਨੇਜਰ ਸ. ਬਘੇਲ ਸਿੰਘ, ਗੁਰਦੁਆਰਾ ਸਾਰਾਗੜ੍ਹੀ ਸਾਹਿਬ ਦੇ ਗ੍ਰੰਥੀ ਭਾਈ ਰਣਜੀਤ ਸਿੰਘ, ਭਾਈ ਗਗਨਦੀਪ ਸਿੰਘ, ਜਥੇਦਾਰ ਰਣਯੋਧ ਸਿੰਘ, ਸ਼ਹੀਦਾਂ ਦੇ ਪਰਿਵਾਰਕ ਮੈਂਬਰਾਂ ਵਿੱਚੋਂ ਸ. ਰਣਜੀਤ ਸਿੰਘ, ਸ. ਤਰਨਪ੍ਰੀਤ ਸਿੰਘ ਸਮੇਤ ਸੰਗਤਾਂ ਨੇ ਹਾਜ਼ਰੀ ਭਰੀ।੧੨ ਸਤੰਬਰ

# ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਵਿਖੇ ਵਾਪਰੀ ਘਟਨਾ ਦੀ ਬੀਬੀ ਜਗੀਰ ਕੌਰ ਨੇ ਕੀਤੀ ਸਖ਼ਤ ਨਿੰਦਾ

## ਦੋਸ਼ੀ ਵਿਅਕਤੀ ਦੀ ਮਨਸ਼ਾ ਦਾ ਪਤਾ ਲਗਾ ਕੇ ਇਸ ਪਿਛੇ ਕੰਮ ਕਰਦੀਆਂ ਸ਼ਕਤੀਆਂ ਨੂੰ ਸਾਹਮਣੇ ਲਿਆਂਦਾ ਜਾਵੇ- ਬੀਬੀ ਜਗੀਰ ਕੌਰ

ਅੰਮ੍ਰਿਤਸਰ- ਤਖ਼ਤ ਸ੍ਰੀ ਕੇਸਗੜ੍ਹ ਸਾਹਿਬ, ਸ੍ਰੀ ਅਨੰਦਪੁਰ ਸਾਹਿਬ ਵਿਖੇ ਵਾਪਰੀ ਮੰਦਭਾਗੀ ਘਟਨਾ ਦੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਸਖ਼ਤ ਸ਼ਬਦਾਂ ਵਿਚ ਨਿੰਦਾ ਕੀਤੀ ਹੈ। ਜਾਰੀ ਪ੍ਰੈੱਸ ਬਿਆਨ ਵਿਚ ਬੀਬੀ ਜਗੀਰ ਕੌਰ ਨੇ ਕਿਹਾ ਕਿ ਸਿੱਖ ਧਰਮ ਦੀ ਆਸਥਾ ਦੇ ਕੇਂਦਰ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਇਕ ਸਿਰਫਿਰੇ ਵਿਅਕਤੀ ਵੱਲੋਂ ਸਿਗਰੇਟ ਪੀ ਕੇ ਧੂਆਂ ਸੁੱਟਣ ਦੀ ਘਟਨਾ ਅਤਿ ਨਿੰਦਣੀ ਹੈ, ਜਿਸ ਨੇ ਸਿੱਖ ਸੰਗਤਾਂ ਨੇ ਹਿਰਦੇ ਵਲੂੰਦਰੇ ਹਨ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਕੁਝ ਸਿੱਖ ਵਿਰੋਧੀ ਸ਼ਕਤੀਆਂ ਨੀਚ ਹਰਕਤਾਂ ਕਰਕੇ ਪੰਜਾਬ ਦੇ ਸ਼ਾਂਤ ਮਾਹੌਲ ਨੂੰ ਖਰਾਬ ਕਰਨਾ ਚਾਹੁੰਦੀਆਂ ਹਨ। ਇਸ ਵਾਸਤੇ ਵੱਖ-ਵੱਖ ਤਰ੍ਹਾਂ ਦੇ ਹੱਥਕੰਡੇ ਅਪਨਾਏ ਜਾ ਰਹੇ ਹਨ। ਉਨ੍ਹਾਂ ਕਿਹਾ ਕਿ ਪਿਛਲੇ ਸਮੇਂ ਦੌਰਾਨ ਪੰਜਾਬ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੇਅਦਬੀ ਦੀਆਂ ਕਈ ਘਟਨਾਵਾਂ ਵਾਪਰੀਆਂ ਹਨ। ਅੱਜ ਅੰਮ੍ਰਿਤ ਵੇਲੇ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਵਿਖੇ ਵਾਪਰੀ ਘਟਨਾ ਵਿਚ ਦੋਸ਼ੀ ਲੁਧਿਆਣਾ ਨਿਵਾਸੀ ਪਰਮਜੀਤ ਸਿੰਘ ਨਾਮ ਦਾ ਵਿਅਕਤੀ ਫੜਿਆ ਗਿਆ ਹੈ, ਜਿਸ ਨੇ ਨੀਚ ਹਰਕਤ ਕਰਕੇ ਸਿੱਖ ਸੰਗਤਾਂ ਦੀ ਭਾਵਨਾ ਨੂੰ ਸੱਟ ਮਾਰੀ ਹੈ। ਉਨ੍ਹਾਂ ਕਿਹਾ ਕਿ ਇਸ ਘਟਨਾ ਸਬੰਧੀ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਪ੍ਰਬੰਧ ਵੱਲੋਂ ਦੋਸ਼ੀ ਵਿਅਕਤੀ ਖਿਲਾਫ ਧਾਰਾ ੨੯੫-ਏ ਤਹਿਤ ਪਰਚਾ ਦਰਜ ਕਰਵਾ ਕੇ ਦੋਸ਼ੀ ਨੂੰ ਪੁਲਿਸ ਹਵਾਲੇ ਕੀਤਾ ਗਿਆ ਹੈ। ਬੀਬੀ ਜਗੀਰ ਕੌਰ ਨੇ ਪ੍ਰਸ਼ਾਸਨ ਤੋਂ ਮੰਗ ਕੀਤੀ ਕਿ ਦੋਸ਼ੀ ਵਿਅਕਤੀ ਤੋਂ ਇਸ ਘਟਨਾ ਦੇ ਪਿਛੇ ਦੀ ਮਨਸ਼ਾ ਦਾ ਪਤਾ ਲਗਾ ਕੇ ਇਸ ਪਿਛੇ ਕੰਮ ਕਰਦੀਆਂ ਸ਼ਕਤੀਆਂ ਨੂੰ ਸੰਗਤਾਂ ਸਾਹਮਣੇ ਲਿਆਂਦਾ ਜਾਵੇ। ਉਨ੍ਹਾਂ ਕਿਹਾ ਕਿ ਪਹਿਲਾ ਵੀ ਕਈ ਵਾਰ ਬੇਅਦਬੀ ਦੀਆਂ ਘਟਨਾਵਾਂ ਦੇ ਦੋਸ਼ੀ ਫੜੇ ਜਾਣ ਦੇ ਬਾਵਜੂਦ ਘਟਨਾ ਦੇ ਪਿਛੇ ਦੀ ਮਨਸ਼ਾ ਸਾਹਮਣੇ ਨਹੀਂ ਆਉਂਦੀ ਜਿਸ ਕਾਰਨ ਘਟਨਾਵਾਂ ਲਗਾਤਾਰ ਵਾਪਰ ਰਹੀਆਂ ਹਨ। ਉਨ੍ਹਾਂ ਕਿਹਾ ਕਿ ਪੰਜਾਬ ਦੇ ਮਾਹੌਲ ਨੂੰ ਖਰਾਬ ਕਰਨ ਵਾਲੇ ਦੋਸ਼ੀ ਵਿਅਕਤੀ ਅਤੇ ਇਨ੍ਹਾਂ ਪਿਛੇ ਕੰਮ ਕਰਦੀਆਂ ਸ਼ਕਤੀਆਂ ਨੂੰ ਬੇਪਰਦਾ ਕਰਕੇ ਸਖ਼ਤ ਸਜਾਵਾਂ ਦਿੱਤੀਆਂ ਜਾਣ ਤਾਂ ਕਿ ਅਜਿਹੀਆਂ ਘਟਨਾਵਾ ਨੂੰ ਠੱਲਿਆ ਜਾ ਸਕੇ। ੧੩ ਸਤੰਬਰ

# ਸ਼੍ਰੋਮਣੀ ਕਮੇਟੀ ਦਫ਼ਤਰ ਵਿਖੇ ਕੋਰੋਨਾ ਵੈਕਸੀਨ ਕੈਂਪ ਲਗਾਇਆ ਗਿਆ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਫ਼ਤਰ ਵਿਖੇ ਕੋਰੋਨਾ ਵੈਕਸੀਨ ਕੈਂਪ ਲਗਾ ਕੇ ਲੋੜਵੰਦਾ ਨੂੰ ਵੈਕਸੀਨ ਲਗਾਈ ਗਈ। ਇਸ ਸਬੰਧੀ ਜਾਣਕਾਰੀ ਦਿੰਦਿਆ ਸ਼੍ਰੋਮਣੀ ਕਮੇਟੀ ਦੇ ਮੀਤ

ਸਕੱਤਰ ਮੀਡੀਆ ਸ. ਕੁਲਵਿੰਦਰ ਸਿੰਘ ਰਮਦਾਸ ਨੇ ਦੱਸਿਆ ਕਿ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਨੇ ਨਿਰਦੇਸ਼ਾਂ ਅਨੁਸਾਰ ਵੱਖ-ਵੱਖ ਸਮੇਂ 'ਤੇ ਕੋਰੋਨਾ ਵੈਕਸੀਨ ਕੈਂਪ ਲਗਾ ਕੇ ਸੰਗਤਾਂ ਨੂੰ ਫਰੀ ਵੈਕਸੀਨ ਲਗਾਈ ਗਈ ਹੈ। ਇਸੇ ਤਹਿਤ ਅੱਜ ਧਰਮ ਪ੍ਰਚਾਰ ਕਮੇਟੀ ਦੇ ਦਫ਼ਤਰ ਵਿਖੇ ਸ੍ਰੀ ਗੁਰੂ ਰਾਮਦਾਸ ਮੈਡੀਕਲ ਕਾਲਜ ਵੱਲ੍ਹਾ ਦੇ ਸਹਿਯੋਗ ਨਾਲ ਕੋਰੋਨਾ ਵੈਕਸੀਨ ਕੈਂਪ ਲਗਾਇਆ ਗਿਆ ਜਿਸ ਵਿਚ ੭੦ ਦੇ ਕਰੀਬ ਮੁਲਾਜ਼ਮਾਂ ਨੂੰ ਕੋਰੋਨਾ ਵੈਕਸੀਨ ਲਗਾਈ ਗਈ। ਉਨ੍ਹਾਂ ਕਿਹਾ ਕਿ ਹਰੇਕ ਮੁਲਾਜ਼ਮ ਲਈ ਕੋਰੋਨਾ ਵੈਕਸੀਨ ਲਗਵਾਉਣੀ ਜ਼ਰੂਰੀ ਹੈ, ਇਸ ਲਈ ਸਾਰਿਆਂ ਨੂੰ ਅਪੀਲ ਹੈ ਕਿ ਕੋਰੋਨਾ ਵਰਗੀ ਭਿਆਨਕ ਬਿਮਾਰੀ ਤੋਂ ਬਚਾ ਲਈ ਵੈਕਸੀਨ ਲਗਵਾਉਣ ਤਾਂ ਕਿ ਬਿਮਾਰੀ ਤੋਂ ਬਚਾ ਹੋ ਸਕੇ। ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਸ. ਪਲਵਿੰਦਰ ਸਿੰਘ, ਸ. ਨਿਰਮਲ ਸਿੰਘ ਆਦਿ ਮੌਜੂਦ ਸਨ। ੧੩ ਸਤੰਬਰ

# ਸ਼੍ਰੋਮਣੀ ਕਮੇਟੀ ਦੇ ਸ੍ਰੀ ਗੁਰੂ ਰਾਮਦਾਸ ਚੈਰੀਟੇਬਲ ਹਸਪਤਾਲ ਨੂੰ ਐਨਏਬੀਐਚ ਵੱਲੋਂ ਮਿਲੀ ਮਾਨਤਾ

## ਐਨਏਬੀਐਚ ਦੀ ਮਾਨਤਾ ਨਾਲ ਸ਼੍ਰੋਮਣੀ ਕਮੇਟੀ ਦੀਆਂ ਸਿਹਤ ਸੇਵਾਵਾਂ ਦੀ ਭਰੋਸੇਯੋਗਤਾ ਹੋਰ ਉੱਭਰੀ-ਬੀਬੀ ਜਗੀਰ ਕੌਰ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਬੰਧ ਅਧੀਨ ਚੱਲ ਰਹੇ ਸ੍ਰੀ ਗੁਰੂ ਰਾਮਦਾਸ ਚੈਰੀਟੇਬਲ ਹਸਪਤਾਲ ਅੰਮ੍ਰਿਤਸਰ ਨੂੰ ਐਨਏਬੀਐਚ ਵੱਲੋਂ ਮਾਨਤਾ ਮਿਲਣ 'ਤੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਖੁਸ਼ੀ ਪ੍ਰਗਟ ਕਰਦਿਆਂ ਹਸਪਤਾਲ ਦੇ ਸਟਾਫ਼ ਨੂੰ ਵਧਾਈ ਦਿੱਤੀ ਹੈ। ਉਨ੍ਹਾਂ ਕਿਹਾ ਕਿ ਨੈਸ਼ਨਲ ਪੱਧਰ ਦੀ ਸੰਸਥਾ ਵੱਲੋਂ ਹਸਪਤਾਲ ਨੂੰ ਮਾਨਤਾ ਮਿਲਣ ਨਾਲ ਸ਼੍ਰੋਮਣੀ ਕਮੇਟੀ ਵੱਲੋਂ ਮਨੁੱਖਤਾ ਦੀ ਭਲਾਈ ਲਈ ਦਿੱਤੀਆਂ ਜਾਂਦੀਆਂ ਸਿਹਤ ਸੇਵਾਵਾਂ ਦੀ ਭਰੋਸੇਯੋਗਤਾ ਅਤੇ ਪ੍ਰਤੀਬੱਧਤਾ ਹੋਰ ਉੱਭਰੀ ਹੈ। ਇਸ ਨਾਲ ਸੰਸਥਾ ਦਾ ਸਟਾਫ਼ ਵਚਨਬੱਧਤਾ ਨਾਲ ਆਪਣੇ ਫ਼ਰਜ਼ਾਂ ਪ੍ਰਤੀ ਹੋਰ ਤੀਬਰਤਾ ਨਾਲ ਡਿਊਟੀ ਨਿਭਾਵੇਗਾ। ਦੱਸਣਯੋਗ ਹੈ ਕਿ ਨੈਸ਼ਨਲ ਐਕਰੀਡਿਟੇਸ਼ਨ ਬੋਰਡ ਫਾਰ ਹਸਪਤਾਲ ਐਂਡ ਹੈਥਲਕੇਅਰ ਪ੍ਰੋਵਾਇਡਰਜ਼ (ਐਨਏਬੀਐਚ) ਵੱਲੋਂ ਮੁਲਾਂਕਣ ਮਗਰੋਂ ਬੀਤੇ ਕੱਲ੍ਹ ਹੀ ਸ੍ਰੀ ਗੁਰੂ ਰਾਮਦਾਸ ਚੈਰੀਟੇਬਲ ਹਸਪਤਾਲ ਅੰਮ੍ਰਿਤਸਰ ਨੂੰ ਪ੍ਰਵਾਨਗੀ ਦਿੱਤੀ ਗਈ ਹੈ। ਮੁਲਾਂਕਣ ਦੌਰਾਨ ਵੱਖ-ਵੱਖ ਮਾਪਦੰਡਾਂ ਤਹਿਤ ਹਸਪਤਾਲ ਦੇ ਕੰਮ-ਕਾਜ, ਰੱਖ-ਰਖਾਂਵ, ਮਰੀਜ਼ਾਂ ਦੀ ਦੇਖਭਾਲ, ਇਲਾਜ਼ ਲਈ ਜ਼ੁੰਮੇਵਾਰੀ, ਸਾਫ਼-ਸਫ਼ਾਈ ਆਦਿ ਪੱਖਾਂ ਨੂੰ ਪਰਖਿਆ ਗਿਆ ਸੀ। ਬੀਬੀ ਜਗੀਰ ਕੌਰ ਨੇ ਆਖਿਆ ਕਿ ਸੰਸਥਾ ਦੇ ਸਟਾਫ਼ ਨੇ ਆਪਣੀ ਜ਼ੁੰਮੇਵਾਰੀ ਤਨਦੇਹੀ ਨਾਲ ਨਿਭਾਉਂਦਿਆਂ ਇਸ ਵਕਾਰੀ ਮਾਨਤਾ ਹਾਸਲ ਕਰਨ ਵਿਚ ਅਹਿਮ ਯੋਗਦਾਨ ਪਾਇਆ ਹੈ। ਸੰਸਥਾ ਦੇ ਮੈਡੀਕਲ ਸਟਾਫ਼, ਪੈਰਾ ਮੈਡੀਕਲ ਸਟਾਫ਼, ਸਕਿਓਰਟੀ ਅਤੇ ਸਫ਼ਾਈ ਆਦਿ ਕਰਮਚਾਰੀਆਂ ਨੇ ਇਸ ਵਿਚ ਅਹਿਮ ਭੂਮਿਕਾ ਨਿਭਾਈ ਹੈ। ਉਨ੍ਹਾਂ ਦੱਸਿਆ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸ੍ਰੀ ਗੁਰੂ ਰਾਮਦਾਸ ਯੂਨੀਵਰਸਿਟੀ ਆਫ਼ ਹੈਲਥ ਸਾਇੰਸਜ਼ ਦੇ ਅਹੁਦੇਦਾਰਾਂ ਅਤੇ ਅਧਿਕਾਰੀਆਂ ਨੇ ਵੀ ਆਪਣਾ ਵਿਸ਼ੇਸ਼ ਯੋਗਦਾਨ ਪਾਇਆ ਹੈ। ਉਨ੍ਹਾਂ ਨੇ ਸ੍ਰੀ ਗੁਰੂ ਰਾਮਦਾਸ ਮੈਡੀਕਲ ਯੂਨੀਵਰਸਿਟੀ ਅਤੇ ਸ੍ਰੀ ਗੁਰੂ ਰਾਮਦਾਸ ਚੈਰੀਟੇਬਲ ਹਸਪਤਾਲ ਦੇ ਵੀਸੀ, ਡਾਇਰੈਕਟਰ ਪ੍ਰਿੰਸੀਪਲ, ਸਕੱਤਰ, ਵਧੀਕ ਸਕੱਤਰ, ਮੈਡੀਕਲ ਸੁਪ੍ਰਿੰਟੈਂਡੈਂਟ ਅਤੇ ਹੇਠਲੇ ਸਟਾਫ਼ ਦੀਆਂ ਸੇਵਾਵਾਂ ਦੀ ਸ਼ਲਾਘਾ ਕੀਤੀ ਅਤੇ ਭਵਿੱਖ ਵਿਚ ਅਜਿਹੀਆਂ ਹੀ ਪ੍ਰਾਪਤੀਆਂ ਲਈ ਕਾਰਜਸ਼ੀਲ ਰਹਿਣ ਦੀ ਆਸ ਪ੍ਰਗਟਾਈ।੧੪ ਸਤੰਬਰ

# ਸ੍ਰੀ ਦਰਬਾਰ ਸਾਹਿਬ ਨਤਮਸਤਕ ਹੋਣ ਆਈ ਲੜਕੀ ਨੂੰ ਵਰਗਲਾਉਣ 'ਤੇ ਦੋ ਵਿਅਕਤੀ ਪੁਲਿਸ ਹਵਾਲੇ

## ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਨੇ ਪੁਲਿਸ ਨੂੰ ਪੱਤਰ ਲਿਖ ਕੇ ਸਖ਼ਤ ਕਾਰਵਾਈ ਮੰਗੀ

ਅੰਮ੍ਰਿਤਸਰ- ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਦਰਸ਼ਨ ਦੀਦਾਰ ਕਰਨ ਆਏ ਇਕ ਪਰਿਵਾਰ ਦੀ ਲੜਕੀ ਨੂੰ ਦੋ ਵਿਅਕਤੀਆਂ ਵੱਲੋਂ ਵਰਗਲਾਉਣ ਦੀ ਕੋਸ਼ਿਸ਼ ਕਰਨ 'ਤੇ ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਨੇ ਪੁਲਿਸ ਕੋਲ ਸ਼ਿਕਾਇਤ ਦਰਜ਼ ਕਰਵਾਈ ਹੈ। ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਗੁਰਿੰਦਰ ਸਿੰਘ ਮਥਰੇਵਾਲ ਨੇ ਇਸ ਬਾਰੇ ਜਾਣਕਾਰੀ ਦਿੰਦਿਆਂ ਦੱਸਿਆ ਕਿ ਬੀਤੀ ਰਾਤ ਆਪਣੇ ਪਰਿਵਾਰ ਨਾਲ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਨਤਮਸਤਕ ਹੋਣ ਆਈ ਲੜਕੀ ਨੂੰ ਦੋ ਵਿਅਕਤੀਆਂ ਨੇ ਵਰਗਲਾਉਣ ਦੀ ਕੋਸ਼ਿਸ਼ ਕੀਤੀ, ਜਿਸ ਨੂੰ ਰਾਤ ਸਮੇਂ ਡਿਊਟੀ ਨਿਭਾ ਰਹੇ ਕਰਮਚਾਰੀਆਂ ਨੇ ਤੁਰੰਤ ਹਰਕਤ ਵਿਚ ਆਉਂਦਿਆਂ ਕਾਬੂ ਕੀਤਾ ਅਤੇ ਜਦੋਂ ਉਨ੍ਹਾਂ ਪਾਸੋਂ ਪੁਛਗਿਛ ਦੀ ਕੋਸ਼ਿਸ਼ ਕੀਤੀ ਤਾਂ ਉਨ੍ਹਾਂ ਨੇ ਸ਼੍ਰੋਮਣੀ ਕਮੇਟੀ ਮੁਲਾਜ਼ਮਾਂ 'ਤੇ ਕਿਰਚ ਨਾਲ ਹਮਲਾ ਕਰ ਦਿੱਤਾ। ਉਨ੍ਹਾਂ ਕਿਹਾ ਕਿ ਇਹ ਦੋਵੇਂ ਵਿਅਕਤੀ ਪੁਲਿਸ ਹਵਾਲੇ ਕਰ ਦਿੱਤੇ ਗਏ ਹਨ ਅਤੇ ਥਾਣਾ ਗਲਿਆਰਾ ਨੂੰ ਪੱਤਰ ਲਿਖ ਕੇ ਇਨ੍ਹਾਂ ਵਿਰੁੱਧ ਸਖ਼ਤ ਧਰਾਵਾਂ ਤਹਿਤ ਕਾਰਵਾਈ ਕਰਨ ਲਈ ਕਿਹਾ ਗਿਆ ਹੈ। ਉਨ੍ਹਾਂ ਕਿਹਾ ਕਿ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਪੂਰੀ ਮਾਨਵਤਾ ਲਈ ਸ਼ਰਧਾ ਤੇ ਆਸਥਾ ਦਾ ਕੇਂਦਰ ਹੈ ਅਤੇ ਕੁਝ ਲੋਕ ਜਾਣਬੁਝ ਕੇ ਮੰਦ ਭਾਵਨਾ ਨਾਲ ਅਜਿਹੀਆਂ ਕਾਰਵਾਈਆਂ ਕਰਦੇ ਹਨ। ਉਨ੍ਹਾਂ ਪ੍ਰਸ਼ਾਸਨ ਨੂੰ ਅਪੀਲ ਕੀਤੀ ਕਿ ਇਨ੍ਹਾਂ ਦੋਵਾਂ ਵਿਅਕਤੀਆਂ ਤੋਂ ਸਖ਼ਤੀ ਨਾਲ ਪੁਛਗਿਛ ਕੀਤੀ ਜਾਵੇ। ੧੪ ਸਤੰਬਰ

# ਭੱਟਾਂ ਦੇ ਗੁਰੂ ਸਾਹਿਬ ਨਾਲ ਮਿਲਾਪ ਸਬੰਧੀ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਵਿਖੇ ਗੁਰਮਤਿ ਸਮਾਗਮ

ਅੰਮ੍ਰਿਤਸਰ- ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਨਾਲ ਸਬੰਧਤ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਵਿਖੇ ਭੱਟਾਂ ਦੇ ਗੁਰੂ ਸਾਹਿਬ ਨਾਲ ਮਿਲਾਪ ਨੂੰ ਸਮਰਪਿਤ ਵਿਸ਼ੇਸ਼ ਸਮਾਗਮ ਕਰਵਾਇਆ ਗਿਆ। ਇਸ ਮੌਕੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਉਪਰੰਤ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹਜ਼ੂਰੀ ਰਾਗੀ ਜਥਿਆਂ ਨੇ ਗੁਰਬਾਣੀ ਕੀਰਤਨ ਕੀਤਾ। ਸਮਾਗਮ ਸਮੇਂ ਤਖ਼ਤ ਸ੍ਰੀ ਹਰਿਮੰਦਰ ਜੀ ਪਟਨਾ ਸਾਹਿਬ ਦੇ ਜਥੇਦਾਰ ਗਿਆਨੀ ਰਣਜੀਤ ਸਿੰਘ ਗੌਹਰ-ਏ-ਮਸਕੀਨ ਤੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਗ੍ਰੰਥੀ ਸਿੰਘ ਸਾਹਿਬ ਗਿਆਨੀ ਗੁਰਮਿੰਦਰ ਸਿੰਘ ਨੇ ਸੰਗਤ ਨਾਲ ਵਿਚਾਰ ਸਾਂਝੇ ਕਰਦਿਆਂ ਕਿਹਾ ਕਿ ਭੱਟ ਸਾਹਿਬਾਨ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ ਹੋਣ ਕਰਕੇ ਸੰਗਤਾਂ ਉਨ੍ਹਾਂ ਦਾ ਬੇਹੱਦ ਸਤਿਕਾਰ ਕਰਦੀਆਂ ਹਨ। ਉਨ੍ਹਾਂ ਕਿਹਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ ਦਰਜ਼ ਭੱਟ ਸਾਹਿਬਾਨ ਦੀ ਬਾਣੀ ਮਨੁੱਖ ਨੂੰ ਆਪਣੇ ਗੁਰੂ ਪ੍ਰਤੀ ਪ੍ਰੇਮ ਅਤੇ ਸਮਰਪਣ ਭਾਵ ਦ੍ਰਿੜ੍ਹ ਕਰਵਾਉਂਦੀ ਹੈ। ਸਮਾਗਮ ਸਮੇਂ ਭਾਟ ਯੂਥ ਵੈਲਫੇਅਰ ਫੈਡਰੇਸ਼ਨ ਪੰਜਾਬ, ਭੱਟ ਕੀਰਤ ਇੰਟਰਨੈਸ਼ਨਲ ਭਾਟ ਸਿੱਖ ਕਾਊਂਸਲ, ਨਿਊ ਇੰਟਰਨੈਸ਼ਨਲ ਭਾਟ ਸਿੱਖ ਕਾਊਂਸਲ ਯੂ.ਕੇ., ਭਾਟ ਸਿੱਖ ਏਕਤਾ ਸੇਵਾ ਸੁਸਾਇਟੀ ਯੂ.ਕੇ., ਇੰਟਰਨੈਸ਼ਨਲ ਭਾਟ ਸਿੱਖ ਕਮਿਊਨਟੀ ਟਰੱਸਟ ਯੂ.ਕੇ., ਭਾਟ ਸਿੱਖ ਸੰਗਠਨ ਮੁਹੱਲਾ ਕੋਟ ਬਾਬਾ ਦੀਪ ਸਿੰਘ ਆਦਿ ਸੰਸਥਾਵਾਂ ਨੇ ਵੀ ਹਾਜ਼ਰੀ ਭਰੀ। ਇਸ ਦੌਰਾਨ ਭੱਟਾਂ ਨਾਲ ਸਬੰਧਤ ਵੱਖ-ਵੱਖ ਜਥੇਬੰਦੀਆਂ ਦੇ ਅਹੁਦੇਦਾਰਾਂ

ਤੇ ਮੈਂਬਰਾਂ ਨੂੰ ਗੁਰੂ ਬਖ਼ਸ਼ਿਸ਼ ਸਿਰੋਪਾਓ ਦੇ ਕੇ ਸਨਮਾਨਿਤ ਕੀਤਾ ਗਿਆ।

ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਮੀਤ ਸਕੱਤਰ ਮੀਡੀਆ ਸ. ਕੁਲਵਿੰਦਰ ਸਿੰਘ ਰਮਦਾਸ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਗੁਰਿੰਦਰ ਸਿੰਘ ਮਥਰੇਵਾਲ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਮੈਨੇਜਰ ਸ. ਨਰਿੰਦਰ ਸਿੰਘ, ਵਧੀਕ ਮੈਨੇਜਰ ਸ. ਇਕਬਾਲ ਸਿੰਘ ਮੁਖੀ ਸਮੇਤ ਵੱਡੀ ਗਿਣਤੀ ਵਿਚ ਸੰਗਤਾਂ ਮੌਜੂਦ ਸਨ। ੧੫ ਸਤੰਬਰ

# ਹਰਿਆਣਾ ਦੇ ਰਾਜਪਾਲ ਸ੍ਰੀ ਬੰਡਾਰੂ ਦੱਤਾਤ੍ਰੇਯ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਹੋਏ ਨਤਮਸਤਕ

ਅੰਮ੍ਰਿਤਸਰ- ਹਰਿਆਣਾ ਦੇ ਰਾਜਪਾਲ ਸ੍ਰੀ ਬੰਡਾਰੂ ਦੱਤਾਤ੍ਰੇਯ ਨੇ ਅੱਜ ਪਰਿਵਾਰ ਸਮੇਤ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਵਿਖੇ ਨਤਮਸਤਕ ਹੋ ਕੇ ਆਪਣੀ ਸ਼ਰਧਾ ਦਾ ਪ੍ਰਗਟਾਵਾ ਕੀਤਾ। ਸਿੱਖ ਧਰਮ ਦੀ ਆਸਥਾ ਦੇ ਕੇਂਦਰ ਸ੍ਰੀ ਦਰਬਾਰ ਸਾਹਿਬ ਵਿਖੇ ਦਰਸ਼ਨ ਕਰਨ ਪਹੁੰਚੇ ਹਰਿਆਣਾ ਦੇ ਰਾਜਪਾਲ ਨੇ ਆਪਣੀਆਂ ਭਾਵਨਾਵਾਂ ਵਿਅਕਤ ਕਰਦਿਆਂ ਕਿਹਾ ਕਿ ਅੱਜ ਦੀ ਅੰਮ੍ਰਿਤਸਰ ਫੇਰੀ ਮੇਰੇ ਜੀਵਨ ਦੀ ਸਦੀਵੀ ਯਾਦ ਹੈ। ਉਨ੍ਹਾਂ ਕਿਹਾ ਕਿ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸਮੁੱਚੀ ਮਨੁੱਖਤਾ ਲਈ ਅਧਿਆਤਮਿਕ ਕੇਂਦਰ ਹੈ, ਜਿਥੋਂ ਸਿੱਖ ਗੁਰੂ ਸਾਹਿਬਾਨ ਨੇ ਸਰਬਸਾਂਝੀ ਵਾਲਤਾ ਦਾ ਸੁਨੇਹਾ ਦਿੱਤਾ ਹੈ। ਇਥੋਂ ਦਾ ਪਵਿੱਤਰ ਵਾਤਾਵਰਨ ਰੂਹਾਨੀਅਤ ਸਿਰਜਦਾ ਹੋਇਆ ਮਨੁੱਖਤਾ ਨੂੰ ਸ਼ਾਂਤੀ ਦਿੰਦਾ ਹੈ। ਇਸ ਮੌਕੇ ਉਨ੍ਹਾਂ ਸਿੱਖਾਂ ਦੀ ਪ੍ਰਸ਼ੰਸਾ ਕਰਦਿਆਂ ਕਿਹਾ ਕਿ ਸਿੱਖਾਂ ਨੇ ਦੇਸ਼ ਦੀ ਰੱਖਿਆ ਲਈ ਵੱਡਾ ਯੋਗਦਾਨ ਪਾਇਆ ਹੈ, ਜਿਸ ਨੂੰ ਭੁਲਾਇਆ ਨਹੀਂ ਜਾ ਸਕਦਾ। ਉਨ੍ਹਾਂ ਕਿਹਾ ਕਿ ਮੈਂ ਇਥੋਂ ਨਵੀਂ ਊਰਜਾ ਲੈ ਕੇ ਜਾ ਰਿਹਾ ਹਾਂ ਅਤੇ ਪਰਮਾਤਮਾਂ ਅਗੇ ਅਰਦਾਸ ਕਰਦਾ ਹਾਂ ਕਿ ਦੇਸ਼ ਦੁਨੀਆ ਨੂੰ ਕੋਰੋਨਾ ਮਹਾਂਮਾਰੀ ਤੋਂ ਬਚਾ ਕੇ ਤਰੱਕੀ ਬਖਸ਼ਣ।

ਸ੍ਰੀ ਦਰਬਾਰ ਸਾਹਿਬ ਦੇ ਦਰਸ਼ਨ ਕਰਨ ਉਪਰੰਤ ਸੂਚਨਾ ਕੇਂਦਰ ਵਿਖੇ ਰਾਜਪਾਲ ਸ੍ਰੀ ਬੰਡਾਰੂ ਦੱਤਾਤ੍ਰੇਯ ਨੂੰ ਸ਼੍ਰੋਮਣੀ ਕਮੇਟੀ ਦੇ ਜਨਰਲ ਸਕੱਤਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਮੈਂਬਰ ਭਾਈ ਰਾਮ ਸਿੰਘ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਮੈਨੇਜਰ ਸ. ਗੁਰਿੰਦਰ ਸਿੰਘ ਮਥਰੇਵਾਲ ਤੇ ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ ਨੇ ਗੁਰੂ ਬਖ਼ਸ਼ਿਸ਼ ਸਿਰੋਪਾਓ, ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦਾ ਸੁਨਹਿਰੀ ਮਾਡਲ ਦੇ ਕੇ ਸਨਮਾਨਿਤ ਕੀਤਾ। ਇਸ ਮੌਕੇ ਨਾਲ ਆਏ ਪਰਿਵਾਰਕ ਮੈਂਬਰ ਤੇ ਅਧਿਕਾਰੀਆਂ ਨੂੰ ਵੀ ਸਿਰੋਪਾਓ ਦੇ ਕੇ ਸਨਮਾਨਿਤ ਕੀਤਾ ਗਿਆ। ਇਸ ਮੌਕੇ ਰਾਜਪਾਲ ਦੇ ਨਾਲ ਆਏ ਅਧਿਕਾਰੀਆਂ ਤੋਂ ਇਲਾਵਾ ਤਹਿਸੀਲਦਾਰ ਸ. ਲਖਵਿੰਦਰਪਾਲ ਸਿੰਘ, ਪੁਲਿਸ ਅਧਿਕਾਰੀ ਸ. ਪ੍ਰਮਿੰਦਰ ਸਿੰਘ ਭੰਡਾਲ, ਸ. ਹਰਪਾਲ ਸਿੰਘ ਰੰਧਾਵਾ, ਸੂਚਨਾ ਅਧਿਕਾਰੀ ਸ. ਹਰਿੰਦਰ ਸਿੰਘ ਰੋਮੀ, ਸ. ਅੰਮ੍ਰਿਤਪਾਲ ਸਿੰਘ, ਸ. ਸਰਤਾਜ ਸਿੰਘ, ਸ. ਰਣਧੀਰ ਸਿੰਘ, ਸ. ਜਤਿੰਦਰਪਾਲ ਸਿੰਘ ਆਦਿ ਮੌਜੂਦ ਸਨ।੧੫ ਸਤੰਬਰ

# ਬੀਬੀ ਜਗੀਰ ਕੌਰ ਨੇ ਸ. ਅਮੀਰ ਸਿੰਘ ਨੂੰ ਪਾਕਿਸਤਾਨ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਪ੍ਰਧਾਨ ਬਣਨ 'ਤੇ ਵਧਾਈ ਦਿੱਤੀ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਸ. ਅਮੀਰ ਸਿੰਘ ਨੂੰ ਪਾਕਿਸਤਾਨ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਪ੍ਰਧਾਨ ਬਣਨ 'ਤੇ ਵਧਾਈ ਦਿੱਤੀ ਹੈ। ਉਨ੍ਹਾਂ ਆਖਿਆ ਕਿ ਪਾਕਿਸਤਾਨ ਅੰਦਰ ਸਿੱਖਾਂ ਦੇ ਇਤਿਹਾਸਕ ਮਹੱਤਵ ਵਾਲੇ ਬਹੁਤ ਸਾਰੇ ਗੁਰਦੁਆਰਾ

ਸਾਹਿਬਾਨ ਮੌਜੂਦ ਹਨ, ਜਿਨ੍ਹਾਂ ਦੀ ਸੇਵਾ-ਸੰਭਾਲ ਪਾਕਿਸਤਾਨ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਕਰ ਰਹੀ ਹੈ। ਇਨ੍ਹਾਂ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ ਅਸਥਾਨ ਗੁਰਦੁਆਰਾ ਸ੍ਰੀ ਨਨਕਾਣਾ ਸਾਹਿਬ ਵੀ ਮੌਜੂਦ ਹੈ, ਜਿਸ ਨਾਲ ਪੂਰੇ ਵਿਸ਼ਵ ਦੀਆਂ ਸੰਗਤਾਂ ਦੀਆਂ ਧਾਰਮਿਕ ਭਾਵਨਾਵਾਂ ਜੁੜੀਆਂ ਹੋਈਆਂ ਹਨ। ਉਨ੍ਹਾਂ ਕਿਹਾ ਕਿ ਸਿੱਖਾਂ ਦੇ ਇਨ੍ਹਾਂ ਅਸਥਾਨਾਂ ਦੀ ਪ੍ਰਬੰਧਕੀ ਸੰਸਥਾ ਪਾਕਿਸਤਾਨ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਦੀ ਵੱਡੀ ਜ਼ੁੰਮੇਵਾਰੀ ਹੈ, ਜਿਸ 'ਤੇ ਸ. ਅਮੀਰ ਸਿੰਘ ਨੂੰ ਕਾਰਜ ਕਰਨ ਦਾ ਗੁਰੂ ਸਾਹਿਬ ਨੇ ਮੌਕਾ ਦਿੱਤਾ ਹੈ। ਉਨ੍ਹਾਂ ਆਸ ਪ੍ਰਗਟਾਈ ਕਿ ਸ. ਅਮੀਰ ਸਿੰਘ ਗੁਰਦੁਆਰਾ ਸਾਹਿਬਾਨ ਦਾ ਪੰਥਕ ਮਰਯਾਦਾ ਅਨੁਸਾਰ ਪ੍ਰਬੰਧ ਕਰਨ ਦੇ ਨਾਲ-ਨਾਲ ਪਾਕਿਸਤਾਨ ਅੰਦਰ ਵੱਸਦੇ ਘੱਟਗਿਣਤੀ ਸਿੱਖਾਂ ਦੇ ਮਸਲਿਆਂ ਸਬੰਧੀ ਵੀ ਸੰਜੀਦਾ ਪਹੁੰਚ ਅਪਨਾਉਂਦੇ ਰਹਿਣਗੇ ਅਤੇ ਪੂਰੇ ਵਿਸ਼ਵ ਵਿਚ ਵੱਸਦੀਆਂ ਸੰਗਤਾਂ ਦੀਆਂ ਭਾਵਨਾਵਾਂ ਅਨੁਸਾਰ ਸੇਵਾ ਨਿਭਾਉਣਗੇ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਸ. ਵਿਕਾਸ ਸਿੰਘ ਨੂੰ ਵੀ ਪਾਕਿਸਤਾਨ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਜਨਰਲ ਸਕੱਤਰ ਨਿਯੁਕਤ ਹੋਣ 'ਤੇ ਮੁਬਾਰਕਬਾਦ ਦਿੱਤੀ। ਉਨ੍ਹਾਂ ਕਿਹਾ ਕਿ ਸਿੱਖ ਕੌਮ ਦੀ ਪ੍ਰਤੀਨਿਧ ਧਾਰਮਿਕ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪਾਕਿਸਤਾਨ ਵਿਚਲੇ ਇਤਿਹਾਸਕ ਗੁਰਦੁਆਰਾ ਸਾਹਿਬਾਨ ਦੀ ਸੇਵਾ-ਸੰਭਾਲ ਲਈ ਕਾਰਜਸ਼ੀਲ ਪਾਕਿਸਤਾਨ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਹਰ ਤਰ੍ਹਾਂ ਦਾ ਸਹਿਯੋਗ ਕਰਦੀ ਰਹੇਗੀ। ਇਸੇ ਦੌਰਾਨ ਬੀਬੀ ਜਗੀਰ ਕੌਰ ਨੇ ਪਾਕਿਸਤਾਨ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਾਬਕਾ ਪ੍ਰਧਾਨ ਸ. ਸਤਵੰਤ ਸਿੰਘ ਵੱਲੋਂ ਨਿਭਾਈਆਂ ਸੇਵਾਵਾਂ ਦੀ ਵੀ ਸ਼ਲਾਘਾ ਕੀਤੀ। ੧੯ ਸਤੰਬਰ

# ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਵਿਖੇ ਵਾਪਰੀ ਘਟਨਾ ਦੇ ਦੋਸ਼ੀ ਦਾ ਨਾਰਕੋ ਟੈਸਟ ਅਤੇ ਬਰੇਨ ਮੈਪਿੰਗ ਹੋਵੇ- ਬੀਬੀ ਜਗੀਰ ਕੌਰ

## ਕਿਹਾ, ਘਟਨਾ ਦੇ ਸਾਜ਼ਿਸ਼ ਕਰਤਾਵਾਂ ਨੂੰ ਸਾਹਮਣੇ ਲਿਆਉਣ ਵਿਚ ਪ੍ਰਸ਼ਾਸਨ ਵਰਤ ਰਿਹਾ ਲਾਪ੍ਰਵਾਹੀ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਸ੍ਰੀ ਅਨੰਦਪੁਰ ਸਾਹਿਬ ਵਿਖੇ ਬੀਤੇ ਦਿਨੀਂ ਵਾਪਰੀ ਦੁਖਦਾਈ ਘਟਨਾ ਦੇ ਸਾਜ਼ਿਸ਼ ਕਰਤਾਵਾਂ ਤੱਕ ਪਹੁੰਚਣ ਲਈ ਪੁਲਿਸ ਪ੍ਰਸ਼ਾਸਨ ਵੱਲੋਂ ਵਰਤੀ ਜਾ ਰਹੀ ਲਾਪ੍ਰਵਾਹੀ ਨੂੰ ਸਵਾਲਾਂ ਦੇ ਘੇਰੇ ਵਿਚ ਲਿਆ ਹੈ। ਉਨ੍ਹਾਂ ਕਿਹਾ ਕਿ ਇਸ ਮਾਮਲੇ ਵਿਚ ਸਰਕਾਰ ਦੀ ਮਨਸ਼ਾ ਸਾਫ਼ ਨਹੀਂ ਲਗਦੀ, ਤਾਂ ਹੀ ਫੜ੍ਹੇ ਗਏ ਦੋਸ਼ੀ ਵਿਅਕਤੀ ਦੇ ਸੌਦਾ ਸਾਧ ਨਾਲ ਸਬੰਧ ਉਜਾਗਰ ਹੋਣ ਦੇ ਬਾਵਜੂਦ ਵੀ ਸਾਜ਼ਿਸ਼ ਕਰਤਾਵਾਂ ਨੂੰ ਸਾਹਮਣੇ ਨਹੀਂ ਲਿਆਂਦਾ ਜਾ ਰਿਹਾ। ਬੀਬੀ ਜਗੀਰ ਕੌਰ ਨੇ ਮੰਗ ਕੀਤੀ ਕਿ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਵਿਖੇ ਵਾਪਰੀ ਘਟਨਾ ਦੀ ਜੜ੍ਹ ਤੱਕ ਜਾਣ ਲਈ ਫੜ੍ਹੇ ਗਏ ਦੋਸ਼ੀ ਪਰਮਜੀਤ ਸਿੰਘ ਦਾ ਨਾਰਕੋ ਟੈਸਟ ਅਤੇ ਬਰੇਨ ਮੈਪਿੰਗ ਕਰਵਾਈ ਜਾਵੇ। ਸ਼੍ਰੋਮਣੀ ਕਮੇਟੀ ਦਫ਼ਤਰ ਵਿਖੇ ਪੱਤਰਕਾਰਾਂ ਨਾਲ ਗੱਲਬਾਤ ਕਰਦਿਆਂ ਬੀਬੀ ਜਗੀਰ ਕੌਰ ਨੇ ਕਿਹਾ ਕਿ ਭਾਵੇਂ ਸਾਡੀ ਮੰਗ 'ਤੇ ਘਟਨਾ ਨੂੰ ਅੰਜ਼ਾਮ ਦੇਣ ਵਾਲੇ ਵਿਅਕਤੀ ਵਿਰੁੱਧ ਲੱਗੀਆਂ ਧਰਾਵਾਂ ਵਿਚ ਵਾਧਾ ਕਰਦਿਆਂ ਯੂਏਪੀਏ ਧਾਰਾ ਲਗਾ ਦਿੱਤੀ ਗਈ ਹੈ, ਪਰੰਤੂ ਅਜੇ ਵੀ ਘਟਨਾ ਦੇ ਅਸਲ ਸਾਜ਼ਿਸ਼ ਕਰਤਾਵਾਂ ਦਾ ਪਤਾ ਨਹੀਂ ਲਗਾਇਆ ਜਾ ਰਿਹਾ। ਉਨ੍ਹਾਂ ਦੱਸਿਆ ਕਿ ਇਸ ਸਬੰਧ ਵਿਚ ਪੰਜਾਬ ਦੇ ਮੁੱਖ ਮੰਤਰੀ ਅਤੇ ਡੀਜੀਪੀ ਨੂੰ ਪੱਤਰ ਵੀ ਲਿਖਿਆ ਗਿਆ ਹੈ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਇਸ ਮਾਮਲੇ ਵਿਚ ਹੁਣ ਤੱਕ ਦੀ ਪੁਲਿਸ ਕਾਰਵਾਈ 'ਤੇ ਅਸੰਤੁਸ਼ਟੀ ਪ੍ਰਗਟ ਕਰਦਿਆਂ ਕਿਹਾ ਕਿ ਕਈ ਦਿਨ ਬੀਤਣ ਬਾਅਦ ਵੀ ਘਟਨਾ ਪਿੱਛੇ ਦੀ ਸਾਜ਼ਿਸ਼ ਬਾਰੇ ਕੋਈ ਠੋਸ ਜਾਣਕਾਰੀ ਨਸ਼ਰ ਨਹੀਂ

(ਬਾਕੀ ਪੰਨਾ ੪੭ 'ਤੇ)



ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ 400 ਸਾਲਾ ਪ੍ਰਕਾਸ਼ ਪੁਰਬ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਹਿਲੇ ਪ੍ਰਕਾਸ਼ ਪੁਰਬ ਨੂੰ ਸਮਰਪਿਤ ਗੁਜਰਾਤ ਸਿੱਖ ਫਾਊਂਡੇਸ਼ਨ ਵੱਲੋਂ ਸਿੱਖ ਸੰਗਠਨਾਂ ਅਤੇ ਸੰਗਤਾਂ ਦੇ ਸਹਿਯੋਗ ਨਾਲ ਅਹਿਮਦਾਬਾਦ (ਗੁਜਰਾਤ) ਦੇ ਗੁਰਦੁਆਰਾ ਗੁਰੂ ਨਾਨਕ ਦਰਬਾਰ ਓਡਵ, ਗੁਰਦੁਆਰਾ ਗੁਰੂ ਨਾਨਕ ਦਰਬਾਰ ਮਨੀਨਗਰ ਤੇ ਗੁਰਦੁਆਰਾ ਗੋਬਿੰਦ ਧਾਮ, ਥਲਤੇਜ 'ਚ ਸ੍ਰੀ ਗੁਰੂ ਗ੍ਰੰਥ ਸਾਹਿਬ ਸਤਿਕਾਰ ਸਮਾਗਮ ਆਯੋਜਿਤ ਕੀਤੇ ਗਏ। ਸਮਾਗਮਾਂ ਦੌਰਾਨ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੂੰ ਸਨਮਾਨਿਤ ਕਰਨ ਸਮੇਂ ਦੀਆਂ ਤਸਵੀਰਾਂ। (5 ਸਤੰਬਰ)




ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਹਿਲੇ ਪ੍ਰਕਾਸ਼ ਪੁਰਬ ਮੌਕੇ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਗੁਰਮਤਿ ਸਮਾਗਮ ਦੌਰਾਨ ਸੰਗਤਾਂ ਨੂੰ ਸੰਬੋਧਨ ਕਰਦੇ ਹੋਏ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਅਤੇ ਸਟੇਜ 'ਤੇ ਹਾਜ਼ਰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ, ਸ੍ਰੀ ਅਕਾਲ ਤਖਤ ਸਾਹਿਬ ਦੇ ਮੁੱਖ ਗ੍ਰੰਥੀ ਗਿਆਨੀ ਗੁਰਮੁਖ ਸਿੰਘ, ਜਨਰਲ ਸਕੱਤਰ ਸ. ਭਗਵੰਤ ਸਿੰਘ ਸਿਆਲਕਾ, ਅੰਤ੍ਰਿੰਗ ਮੈਂਬਰ ਸ. ਬਲਦੇਵ ਸਿੰਘ ਚੂੰਘਾਂ, ਮੈਂਬਰ ਭਾਈ ਰਾਮ ਸਿੰਘ, ਸ. ਮੰਗਵਿੰਦਰ ਸਿੰਘ ਖਾਪੜਖੇੜੀ, ਭਾਈ ਅਜਾਇਬ ਸਿੰਘ ਅਭਿਆਸੀ, ਸ. ਤੇਜਿੰਦਰਪਾਲ ਸਿੰਘ ਲਾਡਵਾ ਅਤੇ ਪੰਥਕ ਸ਼ਖਸੀਅਤਾਂ। (8 ਸਤੰਬਰ)



ਕਰਤਾਰਪੁਰ (ਜਲੰਧਰ) ਵਿਖੇ ਮਾਤਾ ਗੁਜਰੀ ਜੀ ਤੇ ਨੌਵੇਂ ਪਾਤਸ਼ਾਹ ਦੇ ਵਿਆਹ ਪੁਰਬ ਦੀ ਵਰ੍ਹੇਗੰਢ ਮੌਕੇ ਕਰਵਾਏ ਗਏ ਗੁਰਮਤਿ ਸਮਾਗਮ ਦੌਰਾਨ ਸੰਬੋਧਨ ਕਰਦੇ ਹੋਏ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ। ਇਸ ਸਮੇਂ ਹਾਜ਼ਰ ਮੈਂਬਰ ਸ. ਰਣਜੀਤ ਸਿੰਘ ਕਾਹਲੋਂ, ਸ. ਸਰਵਣ ਸਿੰਘ ਕੁਲਾਰ, ਸ. ਕਲਵੰਤ ਸਿੰਘ ਮੰਨਣ, ਸ. ਬਲਦੇਵ ਸਿੰਘ ਕਾਇਮਪੁਰ, ਬੀਬੀ ਗੁਰਮੀਤ ਕੌਰ ਭਟਨੂਰਾ, ਬੀਬੀ ਦਵਿੰਦਰ ਕੌਰ ਕਾਲਰਾ, ਬਾਬਾ ਨਿਹਾਲ ਸਿੰਘ ਹਰੀਆਂ ਵੇਲਾਂ ਤਰਨਾ ਦਲ ਅਤੇ ਹੋਰ ਸ਼ਖਸੀਅਤਾਂ। (29 ਸਤੰਬਰ)



ਸ਼੍ਰੋਮਣੀ ਕਮੇਟੀ ਦਫਤਰ ਵਿਖੇ ਅੰਤ੍ਰਿੰਗ ਕਮੇਟੀ ਦੀ ਇਕੱਤਰਤਾ ਮੌਕੇ ਪ੍ਰਧਾਨ ਬੀਬੀ ਜਗੀਰ ਕੌਰ, ਸੀਨੀ:ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵੱਡ, ਜੂਨੀ:ਮੀਤ ਪ੍ਰਧਾਨ ਬਾਬਾ ਬੂਟਾ ਸਿੰਘ, ਜਨਰਲ ਸਕੱਤਰ ਸ. ਭਗਵੰਤ ਸਿੰਘ ਸਿਆਲਕਾ, ਮੁੱਖ ਸਕੱਤਰ ਸ. ਹਰਜਿੰਦਰ ਸਿੰਘ ਧਾਮੀ, ਅੰਤ੍ਰਿੰਗ ਮੈਂਬਰ ਸਾਹਿਬਾਨ ਅਤੇ ਅਧਿਕਾਰੀ। (23 ਸਤੰਬਰ)



ਸ਼੍ਰੋਮਣੀ ਕਮੇਟੀ ਦਫਤਰ ਵਿਖੇ ਐਜੂਕੇਸ਼ਨ ਕਮੇਟੀ ਦੀ ਮੀਟਿੰਗ ਦੌਰਾਨ ਬੀਬੀ ਜਗੀਰ ਕੌਰ ਪ੍ਰਧਾਨ ਸ਼੍ਰੋਮਣੀ ਕਮੇਟੀ, ਸ. ਸੁਰਜੀਤ ਸਿੰਘ ਭਿੱਟੇਵੱਡ ਸੀਨੀ:ਮੀਤ ਪ੍ਰਧਾਨ, ਵਧੀਕ ਸਕੱਤਰ ਸ. ਸੁਖਮਿੰਦਰ ਸਿੰਘ, ਮੀਤ ਸਕੱਤਰ ਸ. ਬਲਵਿੰਦਰ ਸਿੰਘ ਕਾਹਲਵਾਂ, ਓ.ਐਸ.ਡੀ. ਸ. ਸਤਬੀਰ ਸਿੰਘ ਤੇ ਹੋਰ। (30 ਸਤੰਬਰ)



ਸ਼੍ਰੋਮਣੀ ਕਮੇਟੀ ਦਫਤਰ ਵਿਖੇ ਸਿੱਖ ਮਿਸ਼ਨਰੀ ਕਾਲਜਾਂ ਦੇ ਨੁਮਾਇੰਦਿਆਂ ਨਾਲ ਇਕੱਤਰਤਾ ਕਰਦੇ ਹੋਏ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ, ਨਾਲ ਹਨ ਡਾ. ਅਮਰੀਕ ਸਿੰਘ ਓ.ਐਸ.ਡੀ., ਸ. ਸਿਮਰਜੀਤ ਸਿੰਘ ਮੀਤ ਸਕੱਤਰ ਤੇ ਹੋਰ।। (30 ਸਤੰਬਰ)



ਭਾਰਤੀ ਹਾਕੀ ਟੀਮ ਦੇ ਮੈਂਬਰ ਸ੍ਰੀ ਵਰਿੰਦਰ ਕੁਮਾਰ ਨੂੰ ਪੰਜ ਲੱਖ ਰੁਪਏ ਦਾ ਚੈੱਕ ਦਿੰਦੇ ਹੋਏ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ। ਨਾਲ ਹਨ ਜਨਰਲ ਸਕੱਤਰ ਸ. ਭਗਵੰਤ ਸਿੰਘ ਸਿਆਲਕਾ, ਸ਼੍ਰੋਮਣੀ ਕਮੇਟੀ ਮੈਂਬਰ ਸ. ਅਮਰੀਕ ਸਿੰਘ ਵਿਛੋਆ, ਸ. ਅਮਰਜੀਤ ਸਿੰਘ ਭਲਾਈਪੁਰ, ਸ. ਖੁਸ਼ਵਿੰਦਰ ਸਿੰਘ ਭਾਟੀਆ, ਸ. ਕੁਲਦੀਪ ਸਿੰਘ ਨੱਸੂਪੁਰ, ਸ. ਜੋਧ ਸਿੰਘ ਸਮਰਾ, ਸ. ਸੁਖਵਰਸ਼ ਸਿੰਘ ਪੰਨੂੰ, ਸ. ਸੁੱਖਾ ਸਿੰਘ ਤੇ ਹੋਰ। (28 ਸਤੰਬਰ)






ਸ੍ਰੀ ਗੁਰੂ ਰਾਮਦਾਸ ਮੈਡੀਕਲ ਕਾਲਜ ਅਤੇ ਹਸਪਤਾਲ ਵਿਖੇ ਆਕਸੀਜਨ ਪਲਾਂਟ ਦੇ ਉਦਘਾਟਨ ਮੌਕੇ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ, ਸੀਨੀ:ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵੱਡ, ਜਨਰਲ ਸਕੱਤਰ ਸ. ਭਗਵੰਤ ਸਿੰਘ ਸਿਆਲਕਾ, ਮੈਂਬਰ ਸ. ਅਮਰੀਕ ਸਿੰਘ ਵਿਛੋਆ, ਸ. ਅਮਰਜੀਤ ਸਿੰਘ ਭਲਾਈਪੁਰ, ਸ. ਖੁਸ਼ਵਿੰਦਰ ਸਿੰਘ ਭਾਟੀਆ, ਸ. ਕੁਲਦੀਪ ਸਿੰਘ ਨੱਸੂਪੁਰ, ਸ. ਜੋਧ ਸਿੰਘ ਸਮਰਾ, ਸ. ਸੁਖਵਰਸ਼ ਸਿੰਘ ਪੰਨੂੰ, ਸ. ਸੁੱਖਾ ਸਿੰਘ, ਵੀ.ਸੀ. ਡਾ. ਦਲਜੀਤ ਸਿੰਘ ਸੰਧੂ, ਡਾਇਰੈਕਟਰ ਪ੍ਰਿੰਸੀਪਲ ਡਾ. ਮਨਜੀਤ ਸਿੰਘ ਉਪਲ, ਐਡੀਸ਼ਨਲ ਸਕੱਤਰ ਅਤੇ ਡੀਨ ਡਾ. ਏ.ਪੀ.ਸਿੰਘ, ਡਾ. ਦਲਜੀਤ ਸਿੰਘ, ਡਾ. ਮਨਜੀਤ ਸਿੰਘ ਉਪਲ ਅਤੇ ਹੋਰ।

ਹੇਠਾਂ- ਕੋਰੋਨਾ ਦੌਰਾਨ ਸੇਵਾਵਾਂ ਨਿਭਾਉਣ ਵਾਲੇ ਸ਼੍ਰੋਮਣੀ ਕਮੇਟੀ ਦੇ ਸਿਹਤ ਕਰਮੀਆਂ ਨੂੰ ਸਨਮਾਨਿਤ ਕਰਦੇ ਹੋਏ ਬੀਬੀ ਜਗੀਰ ਕੌਰ ਪ੍ਰਧਾਨ ਸ਼੍ਰੋਮਣੀ ਕਮੇਟੀ। (28 ਸਤੰਬਰ)






ਸ੍ਰੀ ਦਰਬਾਰ ਸਾਹਿਬ ਦੇ ਨਜ਼ਦੀਕ ਚੌਂਕ ਬਾਬਾ ਸਾਹਿਬ ਵਿਖੇ ਭਾਈ ਜੈਤਾ ਜੀ ਸੰਗਤ ਨਿਵਾਸ ਦੇ ਨੀਂਹ ਪੱਥਰ ਤੋਂ ਪਰਦਾ ਹਟਾਉਂਦੇ ਹੋਏ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਤੇ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਲੁਧਿਆਣਾ। ਉਨ੍ਹਾਂ ਨਾਲ ਸੀਨੀ: ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵਡ, ਮੁੱਖ ਸਕੱਤਰ ਸ. ਹਰਜਿੰਦਰ ਸਿੰਘ ਧਾਮੀ, ਮੈਂਬਰ ਭਾਈ ਮਨਜੀਤ ਸਿੰਘ ਭੂਰਾਕੋਹਨਾ, ਭਾਈ ਰਜਿੰਦਰ ਸਿੰਘ ਮਹਿਤਾ, ਸ. ਗੁਰਚਰਨ ਸਿੰਘ ਗਰੇਵਾਲ, ਸ. ਗੁਰਮੀਤ ਸਿੰਘ ਬੂਹ, ਸ਼੍ਰੋਮਣੀ ਕਮੇਟੀ ਅਧਿਕਾਰੀ ਅਤੇ ਹੋਰ।

ਹੇਠਾਂ- ਭਾਈ ਜੈਤਾ ਜੀ ਸੰਗਤ ਨਿਵਾਸ ਦੀ ਕਾਰ ਸੇਵਾ ਆਰੰਭ ਕਰਦੇ ਹੋਏ ਬੀਬੀ ਜਗੀਰ ਕੌਰ, ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ, ਭਾਈ ਰਜਿੰਦਰ ਸਿੰਘ ਮਹਿਤਾ, ਬਾਬਾ ਸੁੱਚਾ ਸਿੰਘ ਤੇ ਬਾਬਾ ਸਤਨਾਮ ਸਿੰਘ। (7 ਸਤੰਬਰ)



ਹਰਿਆਣਾ ਰਾਜ ਦੇ ਕਰਨਾਲ ਵਿਖੇ ਕਿਸਾਨ ਮੋਰਚੇ ਦੌਰਾਨ ਸ਼੍ਰੋਮਣੀ ਕਮੇਟੀ ਵੱਲੋਂ ਲੰਗਰ ਅਤੇ ਹੋਰ ਸਹਾਇਤਾ ਮੁਹੱਈਆ ਕਰਵਾਉਣ ਸਬੰਧੀ ਪੱਤਰਕਾਰਾਂ ਨੂੰ ਜਾਣਕਾਰੀ ਦਿੰਦੇ ਹੋਏ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ, ਨਾਲ ਹਨ ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾ ਕੋਹਨਾ, ਓਐਸਡੀ ਡਾ. ਅਮਰੀਕ ਸਿੰਘ ਤੇ ਡਾ. ਸੁਖਬੀਰ ਸਿੰਘ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ ਤੇ ਹੋਰ। (8 ਸਤੰਬਰ)




ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਨਾਲ ਮੁਲਾਕਾਤ ਕਰਦੇ ਹੋਏ ਭਾਈ ਬਲਵੰਤ ਸਿੰਘ ਰਾਜੋਆਣਾ ਦੀ ਭੈਣ ਬੀਬੀ ਕਮਲਦੀਪ ਕੌਰ ਅਤੇ ਨਾਲ ਹਨ ਸ਼੍ਰੋਮਣੀ ਕਮੇਟੀ ਮੈਂਬਰ ਭਾਈ ਗੁਰਚਰਨ ਸਿੰਘ ਗਰੇਵਾਲ ਤੇ ਸ. ਗੁਰਬਖ਼ਸ਼ ਸਿੰਘ ਖਾਲਸਾ। (21 ਸਤੰਬਰ)



ਸ੍ਰੀ ਦਰਬਾਰ ਸਾਹਿਬ ਵਿਖੇ ਟਰੈਕਟਰ ਭੇਟ ਕਰਨ ਪੁੱਜੇ ਟੈਫੇ ਕੰਪਨੀ ਦੇ ਅਧਿਕਾਰੀਆਂ ਨੂੰ ਸੂਚਨਾ ਕੇਂਦਰ ਵਿਖੇ ਸਨਮਾਨਿਤ ਕਰਦੇ ਹੋਏ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ। ਨਾਲ ਹਨ ਓ.ਐਸ.ਡੀ. ਡਾ. ਸੁਖਬੀਰ ਸਿੰਘ ਅਤੇ ਮੈਨੇਜਰ ਸ. ਗੁਰਿੰਦਰ ਸਿੰਘ ਮਥਰੇਵਾਲ। (7 ਸਤੰਬਰ)



ਸ੍ਰੀ ਗੁਰੂ ਰਾਮਦਾਸ ਜੀ ਦੇ ਪ੍ਰਕਾਸ਼ ਪੁਰਬ ਸਬੰਧੀ ਰਿਹਾਇਸ਼ੀ ਪ੍ਰਬੰਧਾਂ ਨੂੰ ਲੈ ਕੇ ਸਥਾਨਕ ਹੋਟਲ ਮਾਲਕਾਂ ਨਾਲ ਇਕੱਤਰਤਾ ਸਮੇਂ ਸੀਨੀ:ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵੱਡ, ਜਨਰਲ ਸਕੱਤਰ ਸ. ਭਗਵੰਤ ਸਿੰਘ ਸਿਆਲਕਾ, ਮੈਂਬਰ ਸ. ਅਮਰੀਕ ਸਿੰਘ ਵਿਛੋਆ, ਵਧੀਕ ਸਕੱਤਰ ਸੁਖਦੇਵ ਸਿੰਘ ਭੂਰਾ ਕੋਹਨਾ ਤੇ ਸ. ਪ੍ਰਤਾਪ ਸਿੰਘ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਗੁਰਿੰਦਰ ਸਿੰਘ ਮਥਰੇਵਾਲ ਅਤੇ ਹੋਰ। (29 ਸਤੰਬਰ)



1. ਚੌਥੇ ਪਾਤਸ਼ਾਹ ਜੀ ਦੇ ਪ੍ਰਕਾਸ਼ ਪੁਰਬ ਸਬੰਧੀ ਭਾਈ ਗੁਰਦਾਸ ਹਾਲ ਵਿਖੇ ਸਭਾ-ਸੁਸਾਇਟੀਆਂ ਨਾਲ ਇਕੱਤਰਤਾ ਦੌਰਾਨ ਵਿਚਾਰ ਸਾਂਝੇ ਕਰਦੇ ਹੋਏ ਸ਼੍ਰੋਮਣੀ ਕਮੇਟੀ ਦੇ ਸੀਨੀ: ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵਡ। 2. ਸਭਾ-ਸੁਸਾਇਟੀਆਂ ਨਾਲ ਇਕੱਤਰਤਾ ਦੌਰਾਨ ਵਿਚਾਰ ਸਾਂਝੇ ਕਰਦੇ ਹੋਏ ਸ਼੍ਰੋਮਣੀ ਕਮੇਟੀ ਦੇ ਮੁੱਖ ਸਕੱਤਰ ਐਡਵੋਕੇਟ ਹਰਜਿੰਦਰ ਸਿੰਘ ਧਾਮੀ। (21 ਸਤੰਬਰ)



ਗੁਜਰਾਤ ਅਤੇ ਰਾਜਿਸਥਾਨ ਦੇ ਗੁਰਦੁਆਰਿਆਂ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ ਰਵਾਨਾ ਕਰਨ ਸਮੇਂ ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵੱਡ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਗੁਰਦਿਆਲ ਸਿੰਘ, ਮੈਨੇਜਰ ਸ. ਗੁਰਿੰਦਰ ਸਿੰਘ ਮਥਰੇਵਾਲ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ ਅਤੇ ਹੋਰ। (1 ਸਤੰਬਰ)



ਕਰਤਾਰਪੁਰ ਸਾਹਿਬ ਵਿਖੇ ਗੁਰਦੁਆਰਾ ਮਾਤਾ ਗੁਜਰੀ ਜੀ ਤੋਂ ਮਾਤਾ ਗੁਜਰੀ ਜੀ ਤੇ ਨੌਵੇਂ ਪਾਤਸ਼ਾਹ ਦੇ ਵਿਆਹ ਪੁਰਬ ਦੀ ਵਰੇਗੰਢ ਮੌਕੇ ਸਜਾਏ ਗਏ ਨਗਰ ਕੀਰਤਨ ਸਮੇਂ ਸ਼੍ਰੋਮਣੀ ਕਮੇਟੀ ਮੈਂਬਰ ਜਥੇਦਾਰ ਰਣਜੀਤ ਸਿੰਘ ਕਾਹਲੋਂ, ਬੀਬੀ ਗੁਰਮੀਤ ਕੌਰ ਭਟਨੂਰਾ ਅਤੇ ਹਾਜ਼ਰ ਸੰਗਤਾਂ। (26 ਸਤੰਬਰ)



ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਨਤਮਸਤਕ ਹੋਣ ਪੁੱਜੇ ਪੰਜਾਬ ਦੇ ਰਾਜਪਾਲ ਸ੍ਰੀ ਬਨਵਾਰੀ ਲਾਲ ਪ੍ਰੋਹਿਤ ਨੂੰ ਸੂਚਨਾ ਕੇਂਦਰ ਵਿਖੇ ਸਨਮਾਨਿਤ ਕਰਦੇ ਹੋਏ ਸ਼੍ਰੋਮਣੀ ਕਮੇਟੀ ਦੇ ਸੀਨੀ:ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵੱਡ, ਜਨਰਲ ਸਕੱਤਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਮੈਂਬਰ ਭਾਈ ਰਾਮ ਸਿੰਘ, ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾ ਕੋਹਨਾ, ਮੈਨੇਜਰ ਸ. ਗੁਰਿੰਦਰ ਸਿੰਘ ਮਥਰੇਵਾਲ ਅਤੇ ਹੋਰ। (1 ਸਤੰਬਰ)



ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨ ਕਰਨ ਪੁੱਜੇ ਹਰਿਆਣਾ ਦੇ ਰਾਜਪਾਲ ਸ੍ਰੀ ਬੰਡਾਰੂ ਦੱਤਾਤ੍ਰੇਯ ਨੂੰ ਸ੍ਰੀ ਦਰਬਾਰ ਸਾਹਿਬ ਦੇ ਸੂਚਨਾ ਕੇਂਦਰ ਵਿਖੇ ਸਨਮਾਨਿਤ ਕਰਨ ਸਮੇਂ ਸ਼੍ਰੋਮਣੀ ਕਮੇਟੀ ਦੇ ਜਨਰਲ ਸਕੱਤਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਮੈਂਬਰ ਭਾਈ ਰਾਮ ਸਿੰਘ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਮੈਨੇਜਰ ਸ. ਗੁਰਿੰਦਰ ਸਿੰਘ ਮਥਰੇਵਾਲ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ ਅਤੇ ਹੋਰ। (15 ਸਤੰਬਰ)



ਸ਼੍ਰੋਮਣੀ ਕਮੇਟੀ ਵੱਲੋਂ ਸ੍ਰੀ ਗੁਰੂ ਰਾਮਦਾਸ ਜੀ ਦੇ ਪ੍ਰਕਾਸ਼ ਪੁਰਬ ਨੂੰ ਸਮਰਪਿਤ ਕਰਵਾਏ ਗਏ ਪੇਂਟਿੰਗ ਮੁਕਾਬਲੇ ਸਮੇਂ ਨਿਰੀਖਣ ਕਰਦੇ ਹੋਏ ਵਧੀਕ ਸਕੱਤਰ ਸ. ਪ੍ਰਤਾਪ ਸਿੰਘ, ਮੈਨੇਜਰ ਸ. ਗੁਰਿੰਦਰ ਸਿੰਘ ਮਥਰੇਵਾਲ ਤੇ ਸ. ਬਘੇਲ ਸਿੰਘ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ ਤੇ ਹੋਰ। (24 ਸਤੰਬਰ)



ਸ਼੍ਰੋਮਣੀ ਕਮੇਟੀ ਦਫ਼ਤਰ ਵਿਖੇ ਲਗਾਏ ਗਏ ਕੋਰੋਨਾ ਵੈਕਸੀਨ ਕੈਂਪ ਸਮੇਂ ਮੌਜੂਦ ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾ ਕੋਹਨਾ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ ਤੇ ਹੋਰ। (13 ਸਤੰਬਰ)

(ਪੰਨਾ ੩੪ ਦਾ ਬਾਕੀ)

ਕੀਤੀ ਗਈ। ਜਦਕਿ ਚਾਹੀਦਾ ਤਾਂ ਇਹ ਸੀ ਕਿ ਹੁਣ ਤੱਕ ਸਾਰੇ ਦੋਸ਼ੀ ਸ਼ਲਾਖਾਂ ਪਿੱਛੇ ਹੁੰਦੇ। ਉਨ੍ਹਾਂ ਕਿਹਾ ਕਿ ਪੰਜਾਬ ਅੰਦਰ ਬੇਅਦਬੀ ਦੀਆਂ ਘਟਨਾਵਾਂ ਨਿਰੰਤਰ ਵਾਪਰ ਰਹੀਆਂ ਹਨ ਅਤੇ ਸਰਕਾਰੀ ਤੰਤਰ ਸੁੱਤਾ ਹੋਇਆ ਹੈ। ਬੀਬੀ ਜਗੀਰ ਕੌਰ ਨੇ ਸਰਕਾਰ ਦੇ ਖੁਫੀਆਂ ਤੰਤਰ 'ਤੇ ਵੀ ਸਵਾਲ ਚੁੱਕੇ। ਉਨ੍ਹਾਂ ਕਿਹਾ ਕਿ ਏਜੰਸੀਆਂ ਦਾ ਵੱਡਾ ਤੰਤਰ ਹੋਣ ਦੇ ਬਾਵਜੂਦ ਵੀ ਪੰਜਾਬ ਦੇ ਮਾਹੌਲ ਨੂੰ ਖਰਾਬ ਕਰਨ ਵਾਲੀਆਂ ਘਟਨਾਵਾਂ ਸ਼ਰੇਆਮ ਵਾਪਰ ਰਹੀਆਂ ਹਨ ਅਤੇ ਫੜ੍ਹੇ ਗਏ ਦੋਸ਼ੀਆਂ ਦੇ ਪਿੱਛੇ ਕੰਮ ਕਰਦੀਆਂ ਸ਼ਕਤੀਆਂ ਤੱਕ ਪਹੁੰਚ ਨਹੀਂ ਕੀਤੀ ਜਾਂਦੀ।

ਬੀਬੀ ਜਗੀਰ ਕੌਰ ਨੇ ਸਰਕਾਰ ਨੂੰ ਜ਼ੋਰ ਦੇ ਕੇ ਕਿਹਾ ਕਿ ਜੇਕਰ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਵਿਖੇ ਵਾਪਰੀ ਬੇਅਦਬੀ ਦੀ ਘਟਨਾ ਦੇ ਦੋਸ਼ੀ ਪਿੱਛੇ ਕੰਮ ਕਰਦੇ ਲੋਕਾਂ ਨੂੰ ਸਾਹਮਣੇ ਲਿਆ ਕੇ ਬਣਦੀ ਕਾਰਵਾਈ ਨਾ ਕੀਤੀ ਤਾਂ ਸ਼੍ਰੋਮਣੀ ਕਮੇਟੀ ਨੂੰ ਸਖ਼ਤ ਕਦਮ ਚੁੱਕਣ ਲਈ ਮਜ਼ਬੂਰ ਹੋਣਾ ਪਵੇਗਾ, ਜਿਸ ਦੀ ਜ਼ੁੰਮੇਵਾਰੀ ਸਰਕਾਰ ਦੀ ਹੋਵੇਗੀ। ਬੀਬੀ ਜਗੀਰ ਕੌਰ ਨੇ ਸਿੱਖ ਜਥੇਬੰਦੀਆਂ ਨੂੰ ਅਪੀਲ ਕੀਤੀ ਕਿ ਸ਼ਾਂਤੀ ਬਣਾ ਕੇ ਰੱਖਦਿਆਂ ਸਾਰੇ ਰਲ ਕੇ ਸਰਕਾਰ 'ਤੇ ਦਬਾਅ ਬਨਾਉਣ ਤਾਂ ਜੋ ਅਜਿਹੀਆਂ ਘਟਨਾਵਾਂ ਨੂੰ ਰੋਕਿਆ ਜਾ ਸਕੇ। ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ. ਬਲਵਿੰਦਰ ਸਿੰਘ ਕਾਹਲਵਾਂ, ਓਐਸਡੀ ਡਾ. ਅਮਰੀਕ ਸਿੰਘ ਲਤੀਫਪੁਰ ਤੇ ਡਾ. ਸੁਖਬੀਰ ਸਿੰਘ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਸ. ਹਰਭਜਨ ਸਿੰਘ ਵਕਤਾ ਹਾਜ਼ਰ ਸਨ। ੧੮ ਸਤੰਬਰ

# ਭਾਈ ਬਲਵੰਤ ਸਿੰਘ ਰਾਜੋਆਣਾ ਦੀ ਸਜ਼ਾ ਮੁਆਫ਼ੀ ਸਬੰਧੀ ਭਾਰਤ ਸਰਕਾਰ ਜਲਦ ਕਰੇ ਫੈਸਲਾ-ਬੀਬੀ ਜਗੀਰ ਕੌਰ

## ਭਾਈ ਰਾਜੋਆਣਾ ਦੀ ਭੈਣ ਬੀਬੀ ਕਮਲਦੀਪ ਕੌਰ ਨੇ ਬੀਬੀ ਜਗੀਰ ਕੌਰ ਨਾਲ ਕੀਤੀ ਮੁਲਾਕਾਤ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਕਿਹਾ ਹੈ ਕਿ ਭਾਰਤ ਸਰਕਾਰ ਭਾਈ ਬਲਵੰਤ ਸਿੰਘ ਰਾਜੋਆਣਾ ਦੀ ਸਜ਼ਾ ਮੁਆਫ਼ੀ ਸਬੰਧੀ ਜਾਣਬੁਝ ਕੇ ਦੇਰੀ ਕਰ ਰਹੀ ਹੈ, ਜਦਕਿ ਸੁਪਰੀਮ ਕੋਰਟ ਨੇ ਇਸ ਸਬੰਧ ਵਿਚ ਸਰਕਾਰ ਨੂੰ ਫੈਸਲਾ ਕਰਨ ਦੇ ਹੁਕਮ ਜਾਰੀ ਕੀਤੇ ਹੋਏ ਹਨ। ਉਨ੍ਹਾਂ ਕਿਹਾ ਕਿ ਇਸ ਮਾਮਲੇ ਵਿਚ ਜਲਦ ਫੈਸਲੇ ਲਈ ਸ਼੍ਰੋਮਣੀ ਕਮੇਟੀ ਵੱਲੋਂ ਭਾਰਤ ਦੇ ਗ੍ਰਹਿ ਮੰਤਰਾਲੇ ਨੂੰ ਪੱਤਰ ਲਿਖਿਆ ਜਾਵੇਗਾ। ਅੱਜ ਇਥੇ ਸ਼੍ਰੋਮਣੀ ਕਮੇਟੀ ਦੇ ਮੁੱਖ ਦਫ਼ਤਰ ਵਿਖੇ ਬੀਬੀ ਜਗੀਰ ਕੌਰ ਨੂੰ ਮਿਲਣ ਲਈ ਭਾਈ ਬਲਵੰਤ ਸਿੰਘ ਰਾਜੋਆਣਾ ਦੀ ਭੈਣ ਬੀਬੀ ਕਮਲਦੀਪ ਕੌਰ ਪਹੁੰਚੇ ਸਨ, ਜਿਸ ਨੇ ਸ਼੍ਰੋਮਣੀ ਕਮੇਟੀ ਪ੍ਰਧਾਨ ਨੂੰ ਮਾਮਲੇ ਦੇ ਨਿਪਟਾਰੇ ਲਈ ਕੇਂਦਰ ਤੱਕ ਪਹੁੰਚ ਕਰਨ ਲਈ ਕਿਹਾ। ਬੀਬੀ ਜਗੀਰ ਕੌਰ ਨੇ ਬੀਬੀ ਕਮਲਦੀਪ ਕੌਰ ਨੂੰ ਭਰੋਸਾ ਦਿੱਤਾ ਕਿ ਸ਼੍ਰੋਮਣੀ ਕਮੇਟੀ ਪਹਿਲਾਂ ਹੀ ਭਾਈ ਰਾਜੋਆਣਾ ਦੇ ਕੇਸ ਨੂੰ ਲੈ ਕੇ ਸੰਜੀਦਾ ਹੈ ਅਤੇ ਇਸ ਸਬੰਧ ਵਿਚ ਗ੍ਰਹਿ ਮੰਤਰਾਲੇ ਨੂੰ ਮੁੜ ਪੱਤਰ ਲਿਖਿਆ ਜਾਵੇਗਾ। ਉਨ੍ਹਾਂ ਕਿਹਾ ਕਿ ਇਸ ਮਾਮਲੇ ਵਿਚ ਸਰਕਾਰ ਟਾਲ-ਮਟੋਲ ਵਾਲੀ ਨੀਤੀ ਅਪਣਾ ਰਹੀ ਹੈ, ਜਦਕਿ ਸ਼੍ਰੋਮਣੀ ਕਮੇਟੀ ਵੱਲੋਂ ਸੁਪਰੀਮ ਕੋਰਟ ਵਿਚ ਪਾਈ ਗਈ ਅਪੀਲ 'ਤੇ ਸਰਕਾਰ ਨੂੰ ਸਪੱਸ਼ਟ ਹਦਾਇਤ ਕੀਤੀ ਜਾ ਚੁੱਕੀ ਹੈ। ਉਨ੍ਹਾਂ ਕਿਹਾ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ੫੫੦ ਸਾਲਾ ਪ੍ਰਕਾਸ਼ ਪੁਰਬ ਮੌਕੇ ਭਾਰਤ ਸਰਕਾਰ ਵੱਲੋਂ ਜਿਨ੍ਹਾਂ ੮ ਕੈਦੀਆਂ ਨੂੰ ਰਿਹਾਅ ਕਰਨ ਦਾ ਐਲਾਨ ਕੀਤਾ ਸੀ, ਉਸ ਵਿਚ ਭਾਈ ਰਾਜੋਆਣਾ ਦਾ ਨਾਂ ਵੀ ਸ਼ਾਮਲ ਸੀ। ਭਾਰਤ ਸਰਕਾਰ

ਵੱਲੋਂ ਇਸ ਫੈਸਲੇ ਤਹਿਤ ਭਾਈ ਰਾਜੋਆਣਾ ਦੀ ਸਜ਼ਾ ਬਦਲ ਕੇ ਉਮਰ ਕੈਦ ਵਿਚ ਕੀਤੀ ਜਾਣੀ ਸੀ, ਪਰ ਦੁੱਖ ਦੀ ਗੱਲ ਕਿ ਇਸ ਮਾਮਲੇ ਵਿਚ ਸਰਕਾਰ ਨੇ ਆਪਣੇ ਹੀ ਫੈਸਲੇ ਨੂੰ ਲਾਗੂ ਨਾ ਕੀਤਾ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਵੱਲੋਂ ਇਸ ਨੂੰ ਲੈ ਕੇ ਸੁਪਰੀਮ ਕੋਰਟ ਵਿਚ ੭ ਸਤੰਬਰ ੨੦੨੦ ਨੂੰ ਅਪੀਲ ਪਾਈ ਗਈ ਸੀ, ਜਿਸ 'ਤੇ ਸੁਣਵਾਈ ਦੌਰਾਨ ੪ ਦਸੰਬਰ ੨੦੨੦ ਨੂੰ ਸੁਪਰੀਮ ਕੋਰਟ ਨੇ ਕੇਂਦਰ ਸਰਕਾਰ ਨੂੰ ਜਲਦ ਫੈਸਲਾ ਕਰਨ ਲਈ ਹੁਕਮ ਜਾਰੀ ਕੀਤਾ ਸੀ। ਸਰਕਾਰ ਦੀ ਟਾਲ-ਮਟੋਲ ਮਗਰੋਂ ੨੫ ਜਨਵਰੀ ੨੦੨੧ ਨੂੰ ਸੁਪਰੀਪ ਕੋਰਟ ਨੇ ਦੋ ਹਫ਼ਤੇ ਵਿਚ ਫੈਸਲਾ ਕਰਨ ਦੇ ਸਖ਼ਤ ਆਦੇਸ਼ ਕੀਤੇ, ਜਦਕਿ ਸਰਕਾਰ ਨੇ ਸੁਪਰੀਮ ਕੋਰਟ ਪਾਸੋਂ ੧੨ ਫ਼ਰਵਰੀ ੨੦੨੧ ਨੂੰ ਫੈਸਲੇ ਸਬੰਧੀ ੬ ਹਫ਼ਤਿਆਂ ਦਾ ਹੋਰ ਸਮਾਂ ਮੰਗਿਆ। ਉਨ੍ਹਾਂ ਕਿਹਾ ਕਿ ਸਰਕਾਰ ਵੱਲੋਂ ਆਪ ਮੰਗੇ ਗਏ ਸਮੇਂ ਵਿਚ ਵੀ ਉਸ ਨੇ ਕੋਈ ਫੈਸਲਾ ਨਹੀਂ ਲਿਆ ਹੈ। ਬੀਬੀ ਜਗੀਰ ਕੌਰ ਨੇ ਕਿਹਾ ਕਿ ਭਾਈ ਬਲਵੰਤ ਸਿੰਘ ਰਾਜੋਆਣਾ ਨੂੰ ਸਜ਼ਾ ਭੁਗਤਦਿਆਂ ੨੬ ਸਾਲ ਦਾ ਸਮਾਂ ਬੀਤ ਚੁੱਕਾ ਹੈ, ਜੋ ਦੋ ਵਾਰ ਉਮਰ ਕੈਦ ਦੇ ਬਰਾਬਰ ਹੈ। ਉਨ੍ਹਾਂ ਭਾਰਤ ਸਰਕਾਰ ਨੂੰ ਅਪੀਲ ਕੀਤੀ ਕਿ ਭਾਈ ਰਾਜੋਆਣਾ ਦੀ ਸਜ਼ਾ ਮੁਆਫ਼ੀ ਦੇ ਮਾਮਲੇ ਵਿਚ ਜਲਦ ਫੈਸਲਾ ਕਰੇ। ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਮੈਂਬਰ ਭਾਈ ਗੁਰਚਰਨ ਸਿੰਘ ਗਰੇਵਾਲ, ਸ. ਗੁਰਬਖ਼ਸ਼ ਸਿੰਘ ਖਾਲਸਾ ਅਤੇ ਹੋਰ ਮੌਜੂਦ ਸਨ। ੨੧ ਸਤੰਬਰ

# ਬੀਬੀ ਜਗੀਰ ਕੌਰ ਨੇ 40 ਸਾਬਕਾ ਫ਼ੌਜੀਆਂ ਨੂੰ ਸੇਵਾਦਲ ਵਿਚ ਸੇਵਾਵਾਂ ਲਈ ਦਿੱਤੇ ਨਿਯੁਕਤੀ ਪੱਤਰ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਵੱਲੋਂ ਅੱਜ ਸ਼੍ਰੋਮਣੀ ਕਮੇਟੀ ਦਫ਼ਤਰ ਵਿਖੇ ੪੦ ਸਾਬਕਾ ਫ਼ੌਜੀਆਂ ਨੂੰ ਸੇਵਾਦਲ 'ਚ ਸੇਵਾਵਾਂ ਲਈ ਨਿਯੁਕਤੀ ਪੱਤਰ ਦਿੱਤੇ ਗਏ। ਇਸ ਮੌਕੇ ਉਨ੍ਹਾਂ ਨਿਯੁਕਤ ਹੋਏ ਸਾਬਕਾ ਫ਼ੌਜੀਆਂ ਨੂੰ ਸੰਬੋਧਨ ਹੁੰਦਿਆਂ ਕਿਹਾ ਕਿ ਗੁਰੂ ਘਰ ਦੀ ਸੇਵਾ ਵੱਡੇ ਭਾਗਾਂ ਨਾਲ ਮਿਲਦੀ ਹੈ। ਉਨ੍ਹਾਂ ਕਿਹਾ ਕਿ ਗੁਰਦੁਆਰਾ ਸਾਹਿਬਾਨ ਨਾਲ ਸੰਗਤਾਂ ਦੀ ਧਾਰਮਿਕ ਭਾਵਨਾਵਾਂ ਜੁੜੀਆਂ ਹੁੰਦੀਆਂ ਹਨ ਅਤੇ ਲੱਖਾਂ ਸੰਗਤਾਂ ਹਰ ਰੋਜ਼ ਦੇਸ਼ ਦੁਨੀਆਂ ਤੋਂ ਗੁਰਦੁਆਰਾ ਸਾਹਿਬਾਨ ਦੇ ਦਰਸ਼ਨ ਕਰਨ ਲਈ ਪਹੁੰਚਦੀਆਂ ਹਨ। ਉਨ੍ਹਾਂ ਕਿਹਾ ਕਿ ਸੰਗਤਾਂ ਇਥੋਂ ਚੰਗਾ ਪ੍ਰਭਾਵ ਲੈ ਕੇ ਜਾਣ ਇਸ ਲਈ ਸਾਰਿਆਂ ਨੂੰ ਆਪਣੇ ਜ਼ੁੰਮੇ ਲੱਗੀ ਸੇਵਾ ਗੁਰੂ ਦੀ ਭੈਅ-ਭਾਵਨੀ ਵਿਚ ਨਿਭਾਉਣੀ ਚਾਹੀਦੀ ਹੈ। ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ, ਸ. ਸੁਖਮਿੰਦਰ ਸਿੰਘ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਤੇਜਿੰਦਰ ਸਿੰਘ ਪੱਡਾ, ਸ. ਸਿਮਰਜੀਤ ਸਿੰਘ ਕੰਗ, ਓਐਸਡੀ ਡਾ. ਅਮਰੀਕ ਸਿੰਘ ਲਤੀਫਪੁਰ ਤੇ ਡਾ. ਸੁਖਬੀਰ ਸਿੰਘ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਸ. ਹਰਭਜਨ ਸਿੰਘ ਵਕਤਾ ਹਾਜ਼ਰ ਸਨ।

੧੮ ਸਤੰਬਰ

# ਗੁ: ਸ੍ਰੀ ਬੰਗਲਾ ਸਾਹਿਬ ਨੂੰ ਬੰਦ ਕਰਨ ਦਾ ਆਦੇਸ਼ ਕੇਜਰੀਵਾਲ ਸਰਕਾਰ ਦਾ ਨਾਦਰਸ਼ਾਹੀ ਫੈਸਲਾ- ਬੀਬੀ ਜਗੀਰ ਕੌਰ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਦਿੱਲੀ ਦੀ ਕੇਜਰੀਵਾਲ ਸਰਕਾਰ ਵੱਲੋਂ ਗੁਰਦੁਆਰਾ ਸ੍ਰੀ ਬੰਗਲਾ ਸਾਹਿਬ ਨੂੰ ਬੰਦ ਕਰਨ ਦੇ ਆਦੇਸ਼ਾਂ ਨੂੰ ਨਾਦਰਸ਼ਾਹੀ ਫੈਸਲਾ ਕਰਾਰ ਦਿੱਤਾ ਹੈ। ਉਨ੍ਹਾਂ ਆਖਿਆ ਕਿ ਗੁਰਦੁਆਰਾ ਸਾਹਿਬਾਨ ਮਨੁੱਖਤਾ ਦੇ ਅਧਿਆਤਮਕ ਕੇਂਦਰ

ਹਨ ਅਤੇ ਇਥੋਂ ਮਾਨਵ ਭਲਾਈ ਦੀਆਂ ਸੇਵਾਵਾਂ ਵੀ ਦਿੱਤੀਆਂ ਜਾਂਦੀਆਂ ਹਨ। ਗੁਰਦੁਆਰਾ ਸ੍ਰੀ ਬੰਗਲਾ ਸਾਹਿਬ ਨੂੰ ਬੰਦ ਕਰਨ ਦੇ ਆਦੇਸ਼ ਦਿੱਲੀ ਸਰਕਾਰ ਦੇ ਤਾਨਾਸ਼ਾਹੀ ਰਵੱਈਏ ਨੂੰ ਪ੍ਰਗਾਉਣ ਵਾਲੇ ਹਨ, ਜਿਸ ਨੂੰ ਸਿੱਖ ਕੌਮ ਬਰਦਾਸ਼ਤ ਨਹੀਂ ਕਰ ਸਕਦੀ। ਉਨ੍ਹਾਂ ਆਖਿਆ ਕਿ ਸਰਕਾਰ ਇਸ ਫੈਸਲੇ ਨੂੰ ਤੁਰੰਤ ਵਾਪਸ ਲਵੇ ਅਤੇ ਮੁਆਫ਼ੀ ਵੀ ਮੰਗੇ। ਉਨ੍ਹਾਂ ਕੇਜਰੀਵਾਲ ਨੂੰ ਯਾਦ ਕਰਵਾਇਆ ਕਿ ਇਹ ਉਹੀ ਗੁਰਦੁਆਰਾ ਸਾਹਿਬਾਨ ਹਨ, ਜੋ ਕੋਰੋਨਾ ਦੌਰਾਨ ਲੋਕਾਂ ਨੂੰ ਲੰਗਰ ਅਤੇ ਹੋਰ ਸੇਵਾਵਾਂ ਮੁਹੱਈਆ ਕਰਵਾਉਂਦੇ ਸਨ। ਦਿੱਲੀ ਦੇ ਗੁਰਦੁਆਰਾ ਸ੍ਰੀ ਬੰਗਲਾ ਸਾਹਿਬ ਦੀ ਕੋਰੋਨਾ ਦੌਰਾਨ ਨਿਭਾਈਆਂ ਸੇਵਾਵਾਂ ਲਈ ਸ਼ਲਾਘਾ ਵੀ ਕੀਤੀ ਜਾ ਚੁੱਕੀ ਹੈ ਅਤੇ ਦੁੱਖ ਦੀ ਗੱਲ ਹੈ ਕਿ ਅੱਜ ਉਸੇ ਗੁਰੂ ਘਰ ਨੂੰ ਬੰਦ ਕਰਨ ਲਈ ਐਸਡੀਐਮ ਨੇ ਹੁਕਮ ਜਾਰੀ ਕਰ ਦਿੱਤੇ ਹਨ। ਬੀਬੀ ਜਗੀਰ ਕੌਰ ਨੇ ਆਖਿਆ ਕਿ ਕੋਰੋਨਾ ਦੇ ਬਹਾਨੇ ਹੇਠ ਸਿੱਖਾਂ ਨੂੰ ਦਬਾਉਣ ਦਾ ਯਤਨ ਕੀਤਾ ਗਿਆ ਹੈ, ਜਿਸ ਨੂੰ ਪ੍ਰਵਾਨ ਨਹੀਂ ਕੀਤਾ ਜਾ ਸਕਦਾ।

## ਲੰਗਰ ਸ੍ਰੀ ਗੁਰੂ ਰਾਮਦਾਸ ਜੀ ਵਿਖੇ ਮਸ਼ੀਨ ਦੀ ਲਪੇਟ 'ਚ ਆਉਣ ਨਾਲ ਸੇਵਾਦਾਰ ਦੀ ਮੌਤ 'ਤੇ ਬੀਬੀ ਜਗੀਰ ਕੌਰ ਵੱਲੋਂ ਦੁੱਖ ਪ੍ਰਗਟ

ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਨੇ ਲੰਗਰ ਸ੍ਰੀ ਗੁਰੂ ਰਾਮਦਾਸ ਜੀ ਵਿਖੇ ਵਾਪਰੇ ਦੁਖਦਾਈ ਹਾਦਸੇ ਜਿਸ ਵਿਚ ਇਕ ਸੇਵਾਦਾਰ ਦੀ ਮੌਤ ਗਈ 'ਤੇ ਗਹਿਰੇ ਦੁੱਖ ਦਾ ਪ੍ਰਗਟਾਵਾ ਕੀਤਾ ਹੈ। ਦੱਸਣਯੋਗ ਹੈ ਕਿ ਲੰਗਰ ਘਰ ਵਿਖੇ ਆਟੇ ਵਾਲੀ ਮਸ਼ੀਨ 'ਤੇ ਸੇਵਾ ਨਿਭਾਅ ਰਹੇ ਸੇਵਾਦਾਰ ਭਾਈ ਬਲਰਾਜ ਸਿੰਘ ਦੀ ਮਸ਼ੀਨ ਵਿਚ ਲਪੇਟ ਵਿਚ ਆਉਣ ਨਾਲ ਮੌਤ ਹੋ ਗਈ। ਬੀਬੀ ਜਗੀਰ ਕੌਰ ਨੇ ਸੇਵਾਦਾਰ ਦੀ ਮੌਤ ਨੂੰ ਦੁਖਦਾਈ ਕਰਾਰ ਦਿੰਦਿਆਂ ਉਸ ਦੇ ਪਰਿਵਾਰ ਨਾਲ ਹਮਦਰਦੀ ਪ੍ਰਗਟ ਕੀਤੀ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਸੇਵਾ ਕਰਦਿਆਂ ਭਾਈ ਬਲਰਾਜ ਸਿੰਘ ਦੀ ਦੁਖਦਾਈ ਮੌਤ ਨਾਲ ਸ਼੍ਰੋਮਣੀ ਕਮੇਟੀ ਪਰਿਵਾਰ ਨੂੰ ਗਹਿਰਾ ਸਦਮਾ ਪੁੱਜਾ ਹੈ। ਉਨ੍ਹਾਂ ਕਿਹਾ ਕਿ ਭਾਈ ਬਲਰਾਜ ਸਿੰਘ ਦਾ ਪਰਿਵਾਰ ਸ਼੍ਰੋਮਣੀ ਕਮੇਟੀ ਦਾ ਆਪਣਾ ਪਰਿਵਾਰ ਹੈ ਅਤੇ ਉਨ੍ਹਾਂ ਦੇ ਦੁੱਖ ਵਿਚ ਅਸੀਂ ਸ਼ਰੀਕ ਹਾਂ। ਬੀਬੀ ਜਗੀਰ ਕੌਰ ਨੇ ਕਿਹਾ ਕਿ ਭਾਈ ਬਲਰਾਜ ਸਿੰਘ ਦੇ ਪਰਿਵਾਰ ਨੂੰ ਸ਼੍ਰੋਮਣੀ ਕਮੇਟੀ ਵੱਲੋਂ ਹਰ ਤਰ੍ਹਾਂ ਦਾ ਸਹਿਯੋਗ ਦਿੱਤਾ ਜਾਵੇਗਾ। ੨੧ ਸਤੰਬਰ

## ਸ਼੍ਰੋਮਣੀ ਕਮੇਟੀ ਵੱਲੋਂ ਸ੍ਰੀ ਗੁਰੂ ਰਾਮਦਾਸ ਜੀ ਦੇ ਪ੍ਰਕਾਸ਼ ਪੁਰਬ ਸਮਾਗਮਾਂ ਸਬੰਧੀ ਸਭਾ-ਸੁਸਾਇਟੀਆਂ ਨਾਲ ਇੱਕਤਰਤਾ

ਅੰਮ੍ਰਿਤਸਰ- ਸ੍ਰੀ ਅੰਮ੍ਰਿਤਸਰ ਦੇ ਬਾਨੀ ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਦਾ ਪ੍ਰਕਾਸ਼ ਗੁਰਪੁਰਬ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸੰਗਤਾਂ ਦੇ ਸਹਿਯੋਗ ਨਾਲ ੨੨ ਅਕਤੂਬਰ ਨੂੰ ਸ਼ਰਧਾ ਤੇ ਸਤਿਕਾਰ ਨਾਲ ਮਨਾਇਆ ਜਾਵੇਗਾ। ਇਸ ਸਬੰਧ ਵਿਚ ਅੱਜ ਸ਼੍ਰੋਮਣੀ ਕਮੇਟੀ ਦੇ ਅਹੁਦੇਦਾਰਾਂ ਅਤੇ ਅਧਿਕਾਰੀਆਂ ਨੇ ਅੰਮ੍ਰਿਤਸਰ ਸ਼ਹਿਰ ਦੀਆਂ ਧਾਰਮਿਕ ਸਭਾ-ਸੁਸਾਇਟੀਆਂ ਦੇ ਪ੍ਰਤੀਨਿਧਾਂ ਨਾਲ ਭਾਈ ਗੁਰਦਾਸ ਹਾਲ ਵਿਖੇ ਇੱਕਤਰਤਾ ਕਰਕੇ ਗੁਰਪੁਰਬ ਸਬੰਧੀ ਹੋਣ ਵਾਲੇ ਸਮਾਗਮਾਂ ਬਾਰੇ ਵਿਚਾਰ-ਵਟਾਂਦਰਾ ਕੀਤਾ। ਇਸ ਮੌਕੇ ਵਿਚਾਰ ਸਾਂਝੇ ਕਰਦਿਆਂ ਸਭਾ-ਸੁਸਾਇਟੀਆਂ ਦੇ ਵੱਖ-ਵੱਖ ਨੁਮਾਇੰਦਿਆਂ ਨੇ ਚੌਥੇ ਪਾਤਸ਼ਾਹ ਜੀ ਦੇ ਪ੍ਰਕਾਸ਼ ਗੁਰਪੁਰਬ ਮੌਕੇ ਕੀਤੇ ਜਾਣ ਵਾਲੇ ਸਮਾਗਮਾਂ ਸਬੰਧੀ ਸੁਝਾਅ ਦਿੱਤੇ ਅਤੇ ਹਰ ਤਰ੍ਹਾਂ ਦਾ ਸਹਿਯੋਗ ਦੇਣ ਦਾ ਭਰੋਸਾ ਵੀ ਦਿੱਤਾ। ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵੱਡ, ਮੁੱਖ ਸਕੱਤਰ ਐਡਵੋਕੇਟ ਹਰਜਿੰਦਰ ਸਿੰਘ ਧਾਮੀ, ਮੈਂਬਰ ਭਾਈ ਰਾਜਿੰਦਰ ਸਿੰਘ ਮਹਿਤਾ,

ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ ਅਤੇ ਮੈਨੇਜਰ ਸ. ਗੁਰਿੰਦਰ ਸਿੰਘ ਮਥਰੇਵਾਲ ਨੇ ਹਾਜ਼ਰ ਪ੍ਰਮੁੱਖ ਸ਼ਖ਼ਸੀਅਤਾਂ ਨੂੰ ਸਮਾਗਮਾਂ ਬਾਰੇ ਜਾਣਕਾਰੀ ਦਿੰਦਿਆਂ ਕਿਹਾ ਕਿ ਹਰ ਸਾਲ ਦੀ ਤਰ੍ਹਾਂ ਇਸ ਵਾਰ ਵੀ ਗੁਰਪੁਰਬ ਮੌਕੇ ਨਗਰ ਕੀਰਤਨ, ਰਾਗ ਅਤੇ ਪੜਤਾਲ ਗਾਇਨ ਸਮਾਗਮ ਆਯੋਜਿਤ ਕੀਤੇ ਜਾਣਗੇ। ਇਸ ਤੋਂ ਇਲਾਵਾ ਰਵਾਇਤ ਅਨੁਸਾਰ ਗੁਰਪੁਰਬ ਵਾਲੇ ਦਿਨ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਅਲੌਕਿਕ ਜਲੌ ਸਜਾਏ ਜਾਣਗੇ ਅਤੇ ਗੁਰਦੁਆਰਾ ਸ੍ਰੀ ਮੰਜੀ ਸਾਹਿਬ, ਦੀਵਾਨ ਹਾਲ ਵਿਖੇ ਗੁਰਮਤਿ ਸਮਾਗਮ ਹੋਣਗੇ। ਇਸ ਦੇ ਨਾਲ ਹੀ ੧੯ ਸਤੰਬਰ ਤੋਂ ਸ਼ਹਿਰ ਦੇ ਵੱਖ-ਵੱਖ ਥਾਵਾਂ 'ਤੇ ਗੁਰਮਤਿ ਸਮਾਗਮਾਂ ਦੀ ਲੜੀ ਆਰੰਭ ਕੀਤੀ ਗਈ ਹੈ, ਜੋ ਗੁਰਪੁਰਬ ਤੱਕ ਨਿਰੰਤਰ ਜਾਰੀ ਰਹੇਗੀ। ਇਸ ਮੌਕੇ ਪ੍ਰਮੁੱਖ ਸ਼ਖ਼ਸੀਅਤਾਂ ਨੇ ਸਭਾ-ਸੁਸਾਇਟੀਆਂ ਦੇ ਨੁਮਾਇੰਦਿਆਂ ਨੂੰ ਅਪੀਲ ਕੀਤੀ ਕਿ ਪ੍ਰਕਾਸ਼ ਪੁਰਬ ਮੌਕੇ ਸਾਰੇ ਸ਼ਹਿਰ ਨੂੰ ਰੁਸ਼ਨਾਉਣ ਅਤੇ ਸਮਾਗਮਾਂ ਵਿਚ ਸ਼ਮੂਲੀਅਤ ਲਈ ਸੰਗਤਾਂ ਨੂੰ ਪ੍ਰੇਰਿਤ ਕੀਤਾ ਜਾਵੇ।

ਇਕੱਤਰਤਾ ਮੌਕੇ ਸ਼੍ਰੋਮਣੀ ਕਮੇਟੀ ਮੈਂਬਰ ਭਾਈ ਰਾਮ ਸਿੰਘ, ਸ. ਮੰਗਵਿੰਦਰ ਸਿੰਘ ਖਾਪੜਖੇੜੀ, ਸ. ਬਾਵਾ ਸਿੰਘ ਗੁਮਾਨਪੁਰਾ, ਮੈਨੇਜਰ ਸ. ਸੁਖਰਾਜ ਸਿੰਘ, ਸ. ਨਰਿੰਦਰ ਸਿੰਘ, ਸ. ਬਘੇਲ ਸਿੰਘ, ਸ. ਰਾਜਿੰਦਰ ਸਿੰਘ ਮਰਵਾਹ, ਸ. ਸੁਖਜਿੰਦਰ ਸਿੰਘ ਧੰਜਲ, ਸ. ਜਸਬੀਰ ਸਿੰਘ, ਬਾਬਾ ਕਸ਼ਮੀਰ ਸਿੰਘ ਭੂਰੀ ਵਾਲਿਆਂ ਵੱਲੋਂ ਭਾਈ ਅਮਰਜੀਤ ਸਿੰਘ, ਭਾਈ ਕੀਰਤਾ ਸਿੰਘ, ਭਾਈ ਤੇਜਪਾਲ ਸਿੰਘ, ਸ. ਸੰਤੋਖ ਸਿੰਘ ਸੇਠੀ, ਸ. ਚਰਨਜੀਤ ਸਿੰਘ ਅਖੰਡ ਕੀਰਤਨੀ ਜਥਾ, ਸ. ਸਤਿੰਦਰਪਾਲ ਸਿੰਘ, ਬੀਬੀ ਪਰਮਜੀਤ ਕੌਰ ਪਿੰਕੀ, ਸ. ਹਰਮਨਜੀਤ ਸਿੰਘ, ਸ. ਕੁਲਦੀਪ ਸਿੰਘ ਪੰਡੋਰੀ, ਸ. ਸਤਨਾਮ ਸਿੰਘ, ਸ. ਹਰਪਾਲ ਸਿੰਘ, ਸ. ਦਵਿੰਦਰ ਸਿੰਘ ਬੱਬਲੂ, ਸ. ਅਮਰ ਸਿੰਘ ਭੰਗੂ, ਸ. ਸੁਖਵੰਤ ਸਿੰਘ, ਸ. ਗੁਰਬਖਸ਼ ਸਿੰਘ, ਸ. ਮਨਦੀਪ ਸਿੰਘ, ਸ. ਸੁਖਵਿੰਦਰ ਸਿੰਘ, ਸ. ਤਰਲੋਚਨ ਸਿੰਘ, ਭਾਈ ਜਗਦੀਸ ਸਿੰਘ, ਸ. ਜਸਬੀਰ ਸਿੰਘ, ਸ. ਅਮਰਜੀਤ ਸਿੰਘ ਚੌਹਾਨ, ਸ. ਨਿਰਮਲ ਸਿੰਘ ਅਨੰਦ, ਸ. ਬਲਜੀਤ ਸਿੰਘ, ਸ. ਨਰਿੰਦਰਪਾਲ ਸਿੰਘ ਆਦਿ ਮੌਜੂਦ ਸਨ। ੨੧ ਸਤੰਬਰ

## ਕੈਨੇਡਾ ਸੰਸਦੀ ਚੋਣਾਂ 'ਚ ਜਿੱਤ ਹਾਸਲ ਕਰਨ ਵਾਲੇ ਪੰਜਾਬੀਆਂ ਨੂੰ ਬੀਬੀ ਜਗੀਰ ਕੌਰ ਨੇ ਦਿੱਤੀ ਵਧਾਈ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਕੈਨੇਡਾ ਦੀਆਂ ਸੰਸਦੀ ਚੋਣਾਂ ਵਿਚ ੧੯ ਪੰਜਾਬੀਆਂ ਦੇ ਜਿੱਤ ਹਾਸਲ ਕਰਨ 'ਤੇ ਉਨ੍ਹਾਂ ਨੂੰ ਵਧਾਈ ਦਿੱਤੀ ਹੈ। ਉਨ੍ਹਾਂ ਕਿਹਾ ਕਿ ਪੰਜਾਬੀ ਅਤੇ ਖ਼ਾਸਕਰ ਸਿੱਖ ਅੱਜ ਪੂਰੀ ਦੁਨੀਆਂ ਅੰਦਰ ਆਪਣੀ ਮਿਹਨਤ ਅਤੇ ਲਿਆਕਤ ਨਾਲ ਅੱਗੇ ਆ ਰਹੇ ਹਨ। ਕੈਨੇਡਾ ਵਿਚ ਵੀ ਪੰਜਾਬੀਆਂ ਨੇ ਆਪਣੀ ਹੋਂਦ ਪੁਖਤਾ ਰੂਪ ਵਿਚ ਦਰਜ ਕਰਵਾਈ ਹੈ। ਇਸੇ ਤਹਿਤ ਹੀ ਕੈਨੇਡਾ ਦੀਆਂ ਸੰਸਦੀ ਚੋਣਾਂ ਵਿਚ ੧੯ ਪੰਜਾਬੀ ਜਿੱਤੇ ਹਨ। ਉਨ੍ਹਾਂ ਜਸਟਿਨ ਟਰੂਡੋ ਨੂੰ ਵੱਡੀ ਧਿਰ ਵਜੋਂ ਮੁੜ ਉਭਰਨ ਲਈ ਵੀ ਮੁਬਾਰਕਬਾਦ ਦਿੱਤੀ। ਉਨ੍ਹਾਂ ਨੇ ਆਖਿਆ ਕਿ ਕੈਨੇਡਾ ਅੰਦਰ ਵੱਡੀ ਗਿਣਤੀ ਵਿਚ ਸਿੱਖ ਵੱਸਦੇ ਹਨ ਅਤੇ ਉਥੋਂ ਦੀ ਤਰੱਕੀ ਲਈ ਸਿੱਖਾਂ ਦੇ ਯੋਗਦਾਨ ਨੂੰ ਮਨਫ਼ੀ ਨਹੀਂ ਕੀਤਾ ਜਾ ਸਕਦਾ। ਉਨ੍ਹਾਂ ਆਸ ਪ੍ਰਗਟਾਈ ਕਿ ਕੈਨੇਡਾ ਦੀ ਨਵੀਂ ਸਰਕਾਰ ਸਿੱਖਾਂ ਦੇ ਮਸਲਿਆਂ ਦੇ ਹੱਲ ਅਤੇ ਸਿੱਖ ਪਛਾਣ ਨੂੰ ਫੈਲਾਉਣ ਵਿਚ ਸੁਹਿਰਦ ਭੂਮਿਕਾ ਨਿਭਾਵੇਗੀ।੨੨ ਸਤੰਬਰ

## ਸ਼੍ਰੋਮਣੀ ਕਮੇਟੀ ਵੱਲੋਂ ਬਾਬਾ ਫਰੀਦ ਜੀ ਦਾ ਜਨਮ ਦਿਹਾੜਾ ਸ਼ਰਧਾ ਤੇ ਸਤਿਕਾਰ ਨਾਲ ਮਨਾਇਆ ਗਿਆ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ

ਸਾਹਿਬ ਨਾਲ ਸਬੰਧਤ ਗੁਰਦੁਆਰਾ ਸ਼ਹੀਦ ਬਾਬਾ ਗੁਰਬਖ਼ਸ਼ ਸਿੰਘ ਜੀ ਵਿਖੇ ਬਾਬਾ ਫਰੀਦ ਜੀ ਦਾ ਜਨਮ ਦਿਹਾੜਾ ਸ਼ਰਧਾ ਭਾਵਨਾ ਨਾਲ ਮਨਾਇਆ ਗਿਆ। ਇਸ ਸਮੇਂ ਸ੍ਰੀ ਅਖੰਡ ਪਾਠ ਸਾਹਿਬ ਜੀ ਦੇ ਭੋਗ ਉਪਰੰਤ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹਜ਼ੂਰੀ ਰਾਗੀ ਭਾਈ ਪਲਵਿੰਦਰ ਸਿੰਘ ਦੇ ਰਾਗੀ ਜੱਥੇ ਨੇ ਗੁਰਬਾਣੀ ਕੀਰਤਨ ਕੀਤਾ। ਅਰਦਾਸ ਭਾਈ ਬਲਜੀਤ ਸਿੰਘ ਨੇ ਕੀਤੀ ਅਤੇ ਪਾਵਨ ਹੁਕਮਨਾਮਾ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਅਸਥਾਨ ਦੇ ਕਥਾਵਾਚਕ ਭਾਈ ਹਰਮਿੱਤਰ ਸਿੰਘ ਨੇ ਲਿਆ। ਇਸ ਮੌਕੇ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੇ ਕਥਾਵਾਚਕ ਭਾਈ ਹਰਮਿੱਤਰ ਸਿੰਘ ਨੇ ਸੰਗਤਾਂ ਨੂੰ ਬਾਬਾ ਫਰੀਦ ਜੀ ਦੇ ਜੀਵਨ ਅਤੇ ਉਨ੍ਹਾਂ ਵੱਲੋਂ ਦਿੱਤੇ ਗਏ ਉਪਦੇਸ਼ ਤੋਂ ਜਾਣੂੰ ਕਰਵਾਇਆ। ਉਨ੍ਹਾਂ ਕਿਹਾ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਬਾਬਾ ਫਰੀਦ ਜੀ ਦੀ ਬਾਣੀ ਮਨੁੱਖ ਨੂੰ ਪਰਮਾਤਮਾ ਨਾਲ ਜੁੜਨ ਦੀ ਪ੍ਰੇਰਨਾ ਦਿੰਦੀ ਹੈ। ਜਿਸਦੀ ਸੇਧ ਵਿਚ ਚੱਲ ਕੇ ਸਫਲ ਜੀਵਨ ਬਤੀਤ ਕੀਤਾ ਜਾ ਸਕਦਾ ਹੈ। ਇਸ ਮੌਕੇ ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਗੁਰਿੰਦਰ ਸਿੰਘ ਮਥਰੇਵਾਲ, ਮੀਤ ਸਕੱਤਰ ਸ. ਸੁਖਬੀਰ ਸਿੰਘ, ਮੈਨੇਜਰ ਸ. ਨਰਿੰਦਰ ਸਿੰਘ, ਵਧੀਕ ਮੈਨੇਜਰ ਸ. ਦਰਸ਼ਨ ਸਿੰਘ ਸਮੇਤ ਸੰਗਤਾਂ ਹਾਜ਼ਰ ਸਨ।

੨੩ ਸਤੰਬਰ

# ਭਾਰਤ ਸਰਕਾਰ ਸਿੱਖ ਮਸਲਿਆਂ 'ਤੇ ਅਪਣਾ ਰਹੀ ਹੈ ਗੈਰ ਸੰਜੀਦਾ ਰਵੱਈਆ- ਬੀਬੀ ਜਗੀਰ ਕੌਰ

## ਸਿੱਖ ਮਸਲਿਆਂ ਨੂੰ ਲੈ ਕੇ ਭਾਰਤ ਦੇ ਗ੍ਰਹਿ ਮੰਤਰੀ ਨੂੰ ਮਿਲੇਗਾ ਸ਼੍ਰੋਮਣੀ ਕਮੇਟੀ ਦਾ ਵਫ਼ਦ

## ਸ਼੍ਰੋਮਣੀ ਕਮੇਟੀ ਦਫ਼ਤਰ ਵਿਖੇ ਬੀਬੀ ਜਗੀਰ ਕੌਰ ਦੀ ਅਗਵਾਈ 'ਚ ਹੋਈ ਅੰਤ੍ਰਿੰਗ ਕਮੇਟੀ ਦੀ ਇਕੱਤਰਤਾ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਕਿਹਾ ਕਿ ਭਾਰਤ ਸਰਕਾਰ ਸਿੱਖ ਮਸਲਿਆਂ 'ਤੇ ਉਦਾਸੀਨਤਾ ਵਿਖਾ ਰਹੀ ਹੈ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਵੱਲੋਂ ਭਾਰਤ ਸਰਕਾਰ ਨੂੰ ਸਮੇਂ ਸਮੇਂ ਲਿਖੇ ਪੱਤਰਾਂ ਅਤੇ ਭੇਜੇ ਮਤਿਆਂ 'ਤੇ ਢੁੱਕਵੀਂ ਕਾਰਵਾਈ ਨਹੀਂ ਕੀਤੀ ਜਾ ਰਹੀ। ਸ਼੍ਰੋਮਣੀ ਕਮੇਟੀ ਦੀ ਅੰਤ੍ਰਿੰਗ ਕਮੇਟੀ ਦੀ ਇਕੱਤਰਤਾ ਮਗਰੋਂ ਪੱਤਰਕਾਰਾਂ ਨਾਲ ਗੱਲਬਾਤ ਕਰਦਿਆਂ ਬੀਬੀ ਜਗੀਰ ਕੌਰ ਨੇ ਆਖਿਆ ਕਿ ਲੋਕਲ ਪ੍ਰਬੰਧ ਵਾਲੇ ੩੦ ਤੋਂ ਵੱਧ ਇਤਿਹਾਸਕ ਗੁਰਦੁਆਰਿਆਂ ਨੂੰ ਸ਼੍ਰੋਮਣੀ ਕਮੇਟੀ ਦੇ ਸਿੱਧੇ ਪ੍ਰਬੰਧ ਹੇਠ ਲਿਆਉਣ ਲਈ ਸਿੱਖ ਗੁਰਦੁਆਰਾ ਐਕਟ ਅਨੁਸਾਰ ਭਾਰਤ ਸਰਕਾਰ ਨੂੰ ਕਈ ਵਾਰ ਲਿਖਿਆ ਜਾ ਚੁੱਕਾ ਹੈ, ਪਰ ਦੁੱਖ ਦੀ ਗੱਲ ਹੈ ਕਿ ਸਰਕਾਰ ਇਸ 'ਤੇ ਕੋਈ ਵੀ ਹੁੰਗਾਰਾ ਨਹੀਂ ਭਰ ਰਹੀ। ਉਨ੍ਹਾਂ ਕਿਹਾ ਕਿ ਭਾਰਤ ਸਰਕਾਰ ਸਿੱਖ ਮਸਲਿਆਂ ਪ੍ਰਤੀ ਗੰਭੀਰ ਹੀ ਨਹੀਂ ਹੈ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਕਿਹਾ ਕਿ ਅੰਤ੍ਰਿੰਗ ਕਮੇਟੀ ਨੇ ਇਸ ਮਾਮਲੇ 'ਤੇ ਸੰਜੀਦਾ ਵਿਚਾਰ ਮਗਰੋਂ ਭਾਰਤ ਦੇ ਗ੍ਰਹਿ ਮੰਤਰੀ ਨੂੰ ਮਿਲਣ ਦਾ ਫੈਸਲਾ ਕੀਤਾ ਹੈ। ਇਸ ਸਬੰਧ ਵਿਚ ਸਮਾਂ ਮਿਲਣ 'ਤੇ ਸ਼੍ਰੋਮਣੀ ਕਮੇਟੀ ਦਾ ਵਫ਼ਦ ਦਿੱਲੀ ਜਾਵੇਗਾ। ਉਨ੍ਹਾਂ ਇਹ ਵੀ ਕਿਹਾ ਕਿ ਭਾਰਤ ਸਰਕਾਰ ਦੇ ਇਸ ਬੇਰੁਖੀ ਵਾਲੇ ਰਵੱਈਏ ਤਹਿਤ ਹੀ ਸ਼੍ਰੋਮਣੀ ਕਮੇਟੀ ਦੀਆਂ ਆਮ ਚੋਣਾਂ ਵੀ ਸਮੇਂ ਸਿਰ ਨਹੀਂ ਕਰਵਾਈਆਂ ਜਾਂਦੀਆਂ।

ਇਸ ਦੌਰਾਨ ਉਨ੍ਹਾਂ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਸ੍ਰੀ ਅਨੰਦਪੁਰ ਸਾਹਿਬ ਵਿਖੇ ਵਾਪਰੀ ਘਟਨਾ ਦੇ ਦੋਸ਼ੀ ਨੂੰ ਸਖ਼ਤ ਸਜ਼ਾ ਦੀ ਮੰਗ ਕੀਤੀ। ਬੀਬੀ ਜਗੀਰ ਕੌਰ ਨੇ ਕਿਹਾ ਕਿ ਸ਼੍ਰੋਮਣੀ ਕਮੇਟੀ ਇਸ

ਮਾਮਲੇ 'ਤੇ ਪਹਿਲੇ ਦਿਨ ਤੋਂ ਹੀ ਘਟਨਾ ਪਿੱਛੇ ਕੰਮ ਕਰਨ ਵਾਲੀਆਂ ਸ਼ਕਤੀਆਂ ਨੂੰ ਨੰਗਿਆਂ ਕਰਨ ਦੀ ਮੰਗ ਕਰ ਰਹੀ ਹੈ ਅਤੇ ਅੱਜ ਅੰਤ੍ਰਿੰਗ ਕਮੇਟੀ ਨੇ ਫੈਸਲਾ ਕੀਤਾ ਹੈ ਕਿ ਜੇਕਰ ਸਰਕਾਰ ਨੇ ਇਕ ਹਫ਼ਤੇ ਵਿਚ ਢੁੱਕਵੀਂ ਕਾਰਵਾਈ ਨਾ ਕੀਤੀ ਤਾਂ ਸ਼੍ਰੋਮਣੀ ਕਮੇਟੀ ਅਗਲਾ ਪ੍ਰੋਗਰਾਮ ਦੇਵੇਗੀ। ਉਨ੍ਹਾਂ ਕਿਹਾ ਕਿ ਘਟਨਾ ਦੀ ਜ਼ੁੰਮੇਵਾਰ ਅਸਲ ਕੜੀ ਤੱਕ ਪੁੱਜਣਾ ਪੰਜਾਬ ਦੀ ਸ਼ਾਂਤੀ ਲਈ ਬੇਹੱਦ ਲਾਜ਼ਮੀ ਹੈ ਅਤੇ ਸ਼੍ਰੋਮਣੀ ਕਮੇਟੀ ਇਸ ਨੂੰ ਲੈ ਕੇ ਹਰ ਪੱਧਰ 'ਤੇ ਪਹੁੰਚ ਕਰੇਗੀ। ਉਨ੍ਹਾਂ ਕਿਹਾ ਕਿ ਸਰਕਾਰ ਇਸ ਮਾਮਲੇ ਨੂੰ ਲਮਕਾਉਣ ਦੀ ਥਾਂ ਦੋਸ਼ੀ ਵਿਰੁੱਧ ਸਖ਼ਤੀ ਨਾਲ ਪੇਸ਼ ਆਵੇ।

ਬੀਬੀ ਜਗੀਰ ਕੌਰ ਨੇ ਦਿੱਲੀ ਵਿਖੇ ਕਿਸਾਨ ਸੰਘਰਸ਼ ਦੀ ਹਮਾਇਤ 'ਤੇ ਗਏ ਸਿੱਖਾਂ ਦੇ ਕੇਸਾਂ ਅਤੇ ਸਿੱਖੀ ਸਰੂਪ ਦੀ ਬੇਅਦਬੀ ਦੇ ਮਾਮਲੇ 'ਤੇ ਵੀ ਗਹਿਰੀ ਚਿੰਤਾ ਦਾ ਪ੍ਰਗਟਾਵਾ ਕੀਤਾ। ਉਨ੍ਹਾਂ ਕਿਹਾ ਕਿ ਇਸ ਸਬੰਧ ਵਿਚ ਸਾਹਮਣੇ ਆਈਆਂ ਵੀਡੀਓ ਨਾਲ ਸਿੱਖਾਂ ਦੀਆਂ ਭਾਵਨਾਵਾਂ ਨੂੰ ਠੇਸ ਪੁੱਜੀ ਹੈ। ਉਨ੍ਹਾਂ ਕਿਸਾਨ ਆਗੂਆਂ ਨੂੰ ਅਪੀਲ ਕੀਤੀ ਕਿ ਜਿਹੜੇ ਲੋਕ ਅਜਿਹੀਆਂ ਘਟੀਆਂ ਹਰਕਤਾਂ ਕਰਕੇ ਕਿਸਾਨ ਸੰਘਰਸ਼ ਨੂੰ ਢਾਹ ਲਗਾ ਰਹੇ ਹਨ, ਉਨ੍ਹਾਂ ਬਾਰੇ ਪ੍ਰਤੀਕਰਮ ਜ਼ਰੂਰ ਦੇਣ। ਬੀਬੀ ਜਗੀਰ ਕੌਰ ਨੇ ਕਿਹਾ ਕਿ ਸਿੱਖੀ ਸਰੂਪ ਦਾ ਅਪਮਾਨ ਬਰਦਾਸ਼ਤ ਨਹੀਂ ਕੀਤਾ ਜਾ ਸਕਦਾ। ਉਨ੍ਹਾਂ ਕਿਹਾ ਕਿ ਜਿਹੜੇ ਵੀ ਲੋਕ ਇਸ ਦੇ ਦੋਸ਼ੀ ਹਨ, ਉਨ੍ਹਾਂ ਨੂੰ ਸਜ਼ਾਵਾਂ ਮਿਲਣੀਆਂ ਚਾਹੀਦੀਆਂ ਹਨ।

ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਦੱਸਿਆ ਕਿ ਜੂਨ ੧੯੮੪ ਸਮੇਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਤੇ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਕੀਤੇ ਗਏ ਫ਼ੌਜੀ ਹਮਲੇ ਦੀਆਂ ਨਿਸ਼ਾਨੀਆਂ ਨੂੰ ਸੰਭਾਲਣ ਲਈ ਇਕ ਸਬ-ਕਮੇਟੀ ਬਣਾਈ ਗਈ ਸੀ, ਜਿਸ ਦੀਆਂ ਸਿਫਾਰਸ਼ਾਂ ਅਨੁਸਾਰ ਕਾਰਜ ਕੀਤਾ ਜਾਵੇਗਾ। ਉਨ੍ਹਾਂ ਦੱਸਿਆ ਕਿ ਇਸ ਸਿੱਖ ਕਤਲੇਆਮ ਦੀ ਪੀੜਾ ਸਿੱਖ ਹਿਰਦਿਆਂ ਅੰਦਰ ਅੱਜ ਵੀ ਕਾਇਮ ਹੈ ਅਤੇ ਸ਼੍ਰੋਮਣੀ ਕਮੇਟੀ ਇਸ ਦੀਆਂ ਨਿਸ਼ਾਨੀਆਂ ਨੂੰ ਸੰਭਾਲਣ ਲਈ ਖੁਦ ਕਾਰਜ ਕਰੇਗੀ। ਇਸ ਦੇ ਨਾਲ ਹੀ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਬੇਸਮੈਂਟ 'ਚ ਮੌਜੂਦ ਛੇਵੇਂ ਪਾਤਸ਼ਾਹ ਜੀ ਦਾ ਇਤਿਹਾਸਕ ਖੂਹ ਵੀ ਸੰਗਤ ਦੇ ਦਰਸ਼ਨਾਂ ਲਈ ਜਲਦ ਖੋਲ੍ਹਿਆ ਜਾਵੇਗਾ। ਸਬ-ਕਮੇਟੀ ਨੇ ਇਨ੍ਹਾਂ ਮਾਮਲਿਆਂ ਨੂੰ ਲੈ ਕੇ ਵਿਸਥਾਰਤ ਰਿਪੋਰਟ ਦਿੱਤੀ ਹੈ, ਜਿਸ ਨੂੰ ਲਾਗੂ ਕਰਨ ਦੀ ਅੰਤ੍ਰਿੰਗ ਕਮੇਟੀ ਨੇ ਪ੍ਰਵਾਨਗੀ ਦੇ ਦਿੱਤੀ ਹੈ।

ਬੀਬੀ ਜਗੀਰ ਕੌਰ ਨੇ ਇਸ ਮੌਕੇ ਸ੍ਰੀ ਗੁਰੂ ਰਾਮਦਾਸ ਚੈਰੀਟੇਬਲ ਹਸਪਤਾਲ ਸ੍ਰੀ ਅੰਮ੍ਰਿਤਸਰ ਨੂੰ ਐਨਏਬੀਐਚ ਵੱਲੋਂ ਮਾਨਤਾ ਮਿਲਣ 'ਤੇ ਹਸਪਤਾਲ ਦੇ ਅਧਿਕਾਰੀਆਂ ਤੇ ਕਰਮਚਾਰੀਆਂ ਨੂੰ ਵਧਾਈ ਦਿੰਦਿਆਂ ਕਿਹਾ ਕਿ ਇਸ ਨਾਲ ਲੋੜਵੰਦਾਂ ਨੂੰ ਮਿਲਣ ਵਾਲੀਆਂ ਸਹੂਲਤਾਂ ਵਿਚ ਵਾਧਾ ਹੋਵੇਗਾ। ਉਨ੍ਹਾਂ ਦਿੱਲੀ ਵਿਖੇ ਕਿਸਾਨ ਮੋਰਚੇ ਵੱਲੋਂ ਕਰਵਾਈ ਜਾ ਰਹੀ ਕਬੱਡੀ ਲੀਗ ਵਿਚ ਸ਼੍ਰੋਮਣੀ ਕਮੇਟੀ ਦੀ ਟੀਮ ਵੱਲੋਂ ਲਗਾਤਾਰ ਦਰਜ ਕੀਤੀਆਂ ਜਾ ਰਹੀਆਂ ਜਿੱਤਾਂ 'ਤੇ ਵੀ ਤਸੱਲੀ ਪ੍ਰਗਟਾਈ। ਅੰਤ੍ਰਿੰਗ ਕਮੇਟੀ ਨੇ ਬੀਤੇ ਦਿਨੀਂ ਅਕਾਲ ਚਲਾਣਾ ਕਰ ਗਏ ਚੀਫ਼ ਖਾਲਸਾ ਦੀਵਾਨ ਦੇ ਆਗੂ ਸ. ਭਾਗ ਸਿੰਘ ਅਣਖੀ ਅਤੇ ਜੰਮੂ ਕਸ਼ਮੀਰ ਦੇ ਸਿੱਖ ਆਗੂ ਸ. ਤਰਲੋਚਨ ਸਿੰਘ ਵਜੀਰ ਦੇ ਅਕਾਲ ਚਲਾਣੇ 'ਤੇ ਸ਼ੋਕ ਮਤੇ ਪੜ੍ਹ ਕੇ ਸ਼ਰਧਾਜਲੀ ਦਿੱਤੀ।

ਅੰਤ੍ਰਿੰਗ ਕਮੇਟੀ ਦੀ ਇਕੱਤਰਤਾ 'ਚ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਤੋਂ ਇਲਾਵਾ ਸੀਨੀਅਰ ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵੱਡ, ਜੂਨੀਅਰ ਮੀਤ ਪ੍ਰਧਾਨ ਬਾਬਾ ਬੂਟਾ ਸਿੰਘ, ਜਨਰਲ ਸਕੱਤਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਮੁੱਖ ਸਕੱਤਰ ਐਡਵੋਕੇਟ ਹਰਜਿੰਦਰ ਸਿੰਘ ਧਾਮੀ, ਅੰਤ੍ਰਿੰਗ ਮੈਂਬਰ ਸ. ਸਤਵਿੰਦਰ ਸਿੰਘ ਟੌਹੜਾ, ਸ. ਬਲਦੇਵ ਸਿੰਘ ਚੂੰਘਾਂ, ਸ. ਅਜਮੇਰ ਸਿੰਘ ਖੇੜਾ, ਸ. ਨਵਤੇਜ ਸਿੰਘ ਕਾਉਣੀ, ਸ. ਭੁਪਿੰਦਰ ਸਿੰਘ ਭਲਵਾਨ, ਸ. ਦਰਸ਼ਨ ਸਿੰਘ ਸ਼ੇਰ ਖਾਂ, ਬੀਬੀ ਮਲਕੀਤ ਕੌਰ ਕਮਾਲਪੁਰ, ਸ. ਹਰਭਜਨ ਸਿੰਘ ਮਸਾਣਾਂ, ਸ. ਮਿੱਠੂ ਸਿੰਘ ਕਾਹਨੇਕੇ, ਸ. ਅਮਰੀਕ ਸਿੰਘ ਸ਼ਾਹਪੁਰ, ਸਕੱਤਰ ਸ. ਮਹਿੰਦਰ ਸਿੰਘ ਆਹਲੀ, ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ, ਸ. ਪ੍ਰਤਾਪ ਸਿੰਘ, ਸ. ਸੁਖਮਿੰਦਰ

ਸਿੰਘ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਤੇਜਿੰਦਰ ਸਿੰਘ ਪੱਡਾ, ਸ. ਸੁਲੱਖਣ ਸਿੰਘ ਭੰਗਾਲੀ, ਓਐਸਡੀ ਸ. ਸਤਬੀਰ ਸਿੰਘ ਧਾਮੀ, ਡਾ. ਅਮਰੀਕ ਸਿੰਘ ਲਤੀਫਪੁਰ, ਡਾ. ਸੁਖਬੀਰ ਸਿੰਘ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ ਹਾਜ਼ਰ ਸਨ।੨੩ ਸਤੰਬਰ

## ਸ਼੍ਰੋਮਣੀ ਕਮੇਟੀ ਵੱਲੋਂ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਵਿਖੇ ਮਨਾਇਆ ਗਿਆ ਭਾਈ ਲਾਲੋ ਜੀ ਦਾ ਜਨਮ ਦਿਹਾੜਾ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਨਾਲ ਸਬੰਧਤ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਅਸਥਾਨ ਵਿਖੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਕਿਰਤੀ ਸਿੱਖ ਭਾਈ ਲਾਲੋ ਜੀ ਦਾ ਜਨਮ ਦਿਹਾੜਾ ਮਨਾਇਆ ਗਿਆ। ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਉਪਰੰਤ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹਜ਼ੂਰੀ ਰਾਗੀ ਜਥੇ ਵੱਲੋਂ ਗੁਰਬਾਣੀ ਕੀਰਤਨ ਕੀਤਾ ਗਿਆ। ਅਰਦਾਸ ਭਾਈ ਬਲਜੀਤ ਸਿੰਘ ਨੇ ਕੀਤੀ ਅਤੇ ਸੰਗਤ ਨੂੰ ਪਾਵਨ ਹੁਕਮਨਾਮਾ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੇ ਕਥਾਵਾਚਕ ਭਾਈ ਹਰਮਿੱਤਰ ਸਿੰਘ ਨੇ ਸਰਵਣ ਕਰਵਾਇਆ। ਭਾਈ ਹਰਮਿੱਤਰ ਸਿੰਘ ਨੇ ਭਾਈ ਲਾਲੋ ਜੀ ਦੇ ਜੀਵਨ ਤੇ ਘਾਲਣਾ ਸਬੰਧੀ ਚਾਨਣਾ ਪਾਉਂਦਿਆਂ ਕਿਹਾ ਕਿ ਉਨ੍ਹਾਂ ਦਾ ਜੀਵਨ ਸਮਾਜ ਲਈ ਇਕ ਸੁਚੱਜਾ ਮਾਰਗ ਦਰਸ਼ਨ ਹੈ, ਜਿਸ ਤੋਂ ਅਗਵਾਈ ਲੈ ਕੇ ਧਰਮ ਦੀ ਕਿਰਤ ਕਰਦਿਆਂ ਕਰਤਾ ਪੁਰਖ ਨਾਲ ਜੁੜਨ ਦੀ ਪ੍ਰੇਰਣਾ ਮਿਲਦੀ ਹੈ। ਉਨ੍ਹਾਂ ਕਿਹਾ ਕਿ ਪਹਿਲੇ ਪਾਤਸ਼ਾਹ ਜੀ ਨੇ ਭਾਈ ਲਾਲੋ ਜੀ ਨੂੰ ਬੇਹੱਦ ਸਨਮਾਨ ਦੇ ਕੇ ਮਨੁੱਖਤਾ ਨੂੰ ਸੱਚੀ ਕਿਰਤ ਕਰਨ ਦਾ ਉਪਦੇਸ਼ ਕੀਤਾ। ਇਸ ਮੌਕੇ ਹੋਰਨਾਂ ਤੋਂ ਇਲਾਵਾ ਸ਼੍ਰੋਮਣੀ ਕਮੇਟੀ ਦੇ ਅੰਤ੍ਰਿੰਗ ਮੈਂਬਰ ਸ. ਹਰਭਜਨ ਸਿੰਘ ਮਸਾਣਾਂ, ਸ੍ਰੀ ਦਰਬਾਰ ਸਾਹਿਬ ਮੈਨੇਜਰ ਸ. ਗੁਰਿੰਦਰ ਸਿੰਘ ਮਥਰੇਵਾਲ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਸ. ਹਰਪਾਲ ਸਿੰਘ, ਸ. ਹਰਜਿੰਦਰ ਸਿੰਘ ਅਤੇ ਸੰਗਤਾਂ ਹਾਜ਼ਰ ਸਨ। ੨੪ ਸਤੰਬਰ

## ਸ਼੍ਰੋਮਣੀ ਕਮੇਟੀ ਵੱਲੋਂ ਸ੍ਰੀ ਗੁਰੂ ਰਾਮਦਾਸ ਜੀ ਦੇ ਪ੍ਰਕਾਸ਼ ਪੁਰਬ ਨੂੰ ਸਮਰਪਿਤ ਪੇਂਟਿੰਗ ਮੁਕਾਬਲੇ ਕਰਵਾਏ ਗਏ

ਅੰਮ੍ਰਿਤਸਰ- ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਦੇ ਪ੍ਰਕਾਸ਼ ਪੁਰਬ ਨੂੰ ਸਮਰਪਿਤ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਹਰ ਸਾਲ ਦੀ ਤਰ੍ਹਾਂ ਸਕੂਲਾਂ/ਕਾਲਜਾਂ ਦੇ ਵਿਦਿਆਰਥੀਆਂ ਦੇ ਪੇਂਟਿੰਗ ਮੁਕਾਬਲੇ ਕਰਵਾਏ ਗਏ। ਸਥਾਨਕ ਭਾਈ ਗੁਰਦਾਸ ਹਾਲ ਵਿਖੇ ਕਰਵਾਏ ਗਏ ਇਨ੍ਹਾਂ ਮੁਕਾਬਲਿਆਂ ਵਿਚ ੭੫ ਸਕੂਲ ਅਤੇ ਕਾਲਜਾਂ ਦੇ ੩੫੦ ਦੇ ਕਰੀਬ ਵਿਦਿਆਰਥੀਆਂ ਨੇ ਭਾਗ ਲਿਆ। ਇਨ੍ਹਾਂ ਮੁਕਾਬਲਿਆਂ ਵਿਚ ਤਿੰਨ ਵਰਗ ਬਣਾਏ ਗਏ ਸਨ, ਜਿਸ ਵਿਚ ਛੇਵੀਂ ਤੋਂ ਅੱਠਵੀਂ ਕਲਾਸ ਤੱਕ ਪਹਿਲਾ ਵਰਗ, ਨੌਵੀਂ ਤੋਂ ਬਾਰ੍ਹਵੀਂ ਤੱਕ ਦੂਸਰਾ ਵਰਗ ਅਤੇ ਗ੍ਰੈਜੂਏਸ਼ਨ ਪੱਧਰ ਦੇ ਵਿਦਿਆਰਥੀਆਂ ਦਾ ਤੀਸਰਾ ਵਰਗ ਬਣਾਇਆ ਗਿਆ ਸੀ। ਵਿਦਿਆਰਥੀਆਂ ਨੂੰ ਦਿੱਤੇ ਗਏ ਵਿਸ਼ਿਆਂ ਵਿਚ ਦਰਸ਼ਨੀ ਸਿੰਘਣੀ ਦੀ ਤਸਵੀਰ, ਸਿੱਖ ਸਾਜ਼ ਰਬਾਬ/ਦਿਲਰੁਬਾ, ਲੰਗਰ ਸੇਵਾ ਦਾ ਦ੍ਰਿਸ਼, ਸ. ਸ਼ਾਮ ਸਿੰਘ ਅਟਾਰੀ, ਬਾਬਾ ਬਘੇਲ ਸਿੰਘ, ਭਗਤ ਪੂਰਨ ਸਿੰਘ, ਭਾਈ ਲਛਮਣ ਸਿੰਘ ਧਾਰੋਵਾਲੀ, ਸ. ਤੇਜਾ ਸਿੰਘ ਸਮੁੰਦਰੀ ਹਾਲ ਅਤੇ ਗੁਰੂ ਕੇ ਬਾਗ ਦੇ ਮੋਰਚੇ ਨੂੰ ਦਰਸਾਉਂਦੇ ਦ੍ਰਿਸ਼ ਸ਼ਾਮਲ ਸਨ।

ਪੇਂਟਿੰਗ ਮੁਕਾਬਲਿਆਂ ਵਿਚ ਜੱਜਮੈਂਟ ਲਈ ਸ. ਹਰਦੀਪ ਸਿੰਘ, ਸ. ਜਸਪਾਲ ਸਿੰਘ ਤੇ ਸ. ਮਨਦੀਪ ਸਿੰਘ ਨੇ ਸੇਵਾ ਨਿਭਾਈ। ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਵਧੀਕ ਸਕੱਤਰ ਸ. ਪ੍ਰਤਾਪ ਸਿੰਘ ਤੇ ਸ੍ਰੀ

ਦਰਬਾਰ ਸਾਹਿਬ ਦੇ ਮੈਨੇਜਰ ਸ. ਗੁਰਿੰਦਰ ਸਿੰਘ ਮਥਰੇਵਾਲ ਨੇ ਦੱਸਿਆ ਕਿ ਹਰ ਸਾਲ ਚੌਥੇ ਪਾਤਸ਼ਾਹ ਜੀ ਦੇ ਪ੍ਰਕਾਸ਼ ਪੁਰਬ ਮੌਕੇ ਵੱਖ-ਵੱਖ ਮੁਕਾਬਲੇ ਕਰਵਾਏ ਜਾਂਦੇ ਹਨ, ਜਿਸ ਤਹਿਤ ਇਸ ਪੇਂਟਿੰਗ ਮੁਕਾਬਲੇ ਵਿਚ ਵਿਦਿਆਰਥੀਆਂ ਨੇ ਆਪਣੀ ਕਲਾ ਦਾ ਪ੍ਰਗਟਾਵਾ ਕਰਦਿਆਂ ਸਿੱਖ ਸਰੋਕਾਰਾਂ ਨਾਲ ਸਬੰਧਤ ਤਸਵੀਰਾਂ ਬਣਾਈਆਂ ਹਨ। ਉਨ੍ਹਾਂ ਦੱਸਿਆ ਕਿ ਮੁਕਾਬਲਿਆਂ ਵਿਚ ਭਾਗ ਲੈਣ ਵਾਲੇ ਵਿਦਿਆਰਥੀਆਂ ਨੂੰ ਪ੍ਰਮਾਣ ਪੱਤਰ ਅਤੇ ਆਉਣ-ਜਾਣ ਦਾ ਕਿਰਾਇਆ ਵੀ ਦਿੱਤਾ ਜਾਵੇਗਾ। ਇਸੇ ਦੌਰਾਨ ਉਨ੍ਹਾਂ ਇਹ ਵੀ ਜਾਣਕਾਰੀ ਦਿੱਤੀ ਕਿ ੨੭ ਸਤੰਬਰ ਨੂੰ ਹੋਣ ਵਾਲਾ ਲਿਖਤੀ ਇਮਤਿਹਾਨ ਹੁਣ ੧ ਅਕਤੂਬਰ ਨੂੰ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਹੋਵੇਗਾ।

ਇਸ ਮੌਕੇ ਹੋਰਨਾਂ ਤੋਂ ਇਲਾਵਾ ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਮੈਨੇਜਰ ਸ. ਬਘੇਲ ਸਿੰਘ, ਸੁਪਰਵਾਈਜ਼ਰ ਸ. ਕਾਬਲ ਸਿੰਘ, ਡਾ. ਰਣਜੀਤ ਕੌਰ ਪੰਨਵਾਂ, ਡਾ. ਸਿਮਰਨਜੀਤ ਕੌਰ, ਡਾ. ਹਰਪ੍ਰੀਤ ਕੌਰ, ਬੀਬੀ ਗੁਰਮੀਤ ਕੌਰ, ਬੀਬੀ ਕਿਰਨਦੀਪ ਕੌਰ, ਸ. ਅਰਮਨਜੀਤ ਸਿੰਘ, ਸ. ਸੁਰਜੀਤ ਸਿੰਘ ਰਾਣਾ, ਸ. ਜਸਪਾਲ ਸਿੰਘ ਆਦਿ ਹਾਜ਼ਰ ਸਨ। ਇਨ੍ਹਾਂ ਮੁਕਾਬਲਿਆਂ ਦੌਰਾਨ ਅੱਵਲ ਆਏ ਵਿਦਿਆਰਥੀਆਂ ਨੂੰ ਪ੍ਰਕਾਸ਼ ਪੁਰਬ ਵਾਲੇ ਦਿਨ ਸਨਮਾਨਿਤ ਕੀਤਾ ਜਾਵੇਗਾ। ੨੪ ਸਤੰਬਰ

# ਮਾਤਾ ਗੁਜਰੀ ਜੀ ਤੇ ਨੌਵੇਂ ਪਾਤਸ਼ਾਹ ਦੇ ਵਿਆਹ ਪੁਰਬ ਦੀ ਵਰ੍ਹੇਗੰਢ ਮੌਕੇ ਸਜਾਇਆ ਗਿਆ ਵਿਸ਼ਾਲ ਨਗਰ ਕੀਰਤਨ

ਕਰਤਾਰਪੁਰ- ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ੪੦੦ ਸਾਲਾ ਪ੍ਰਕਾਸ਼ ਪੁਰਬ ਨੂੰ ਸਮਰਪਿਤ ਮਾਤਾ ਗੁਜਰੀ ਜੀ ਤੇ ਨੌਵੇਂ ਪਾਤਸ਼ਾਹ ਜੀ ਦੇ ਵਿਆਹ ਪੁਰਬ ਸਬੰਧੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸੰਗਤਾਂ ਦੇ ਸਹਿਯੋਗ ਨਾਲ ਗੁਰਦੁਆਰਾ ਮਾਤਾ ਗੁਜਰੀ ਜੀ ਤੋਂ ਵਿਸ਼ਾਲ ਨਗਰ ਕੀਰਤਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਛਤਰਛਾਇਆ ਅਤੇ ਪੰਜ ਪਿਆਰੇ ਸਾਹਿਬਾਨ ਦੀ ਅਗਵਾਈ ਵਿਚ ਸਜਾਇਆ ਗਿਆ। ਨਗਰ ਕੀਰਤਨ ਦੀ ਰਵਾਨਗੀ ਸਮੇਂ ਸ਼੍ਰੋਮਣੀ ਕਮੇਟੀ ਮੈਂਬਰ ਜਥੇਦਾਰ ਰਣਜੀਤ ਸਿੰਘ ਕਾਹਲੋਂ ਨੇ ਪੰਜ ਪਿਆਰੇ ਸਾਹਿਬਾਨ, ਨਿਸ਼ਾਨਚੀ ਸਿੰਘਾਂ ਤੇ ਪ੍ਰਮੁੱਖ ਸ਼ਖ਼ਸ਼ੀਅਤਾਂ ਨੂੰ ਸਿਰੋਪਾਓ ਦੇ ਕੇ ਸਨਮਾਨਿਤ ਕੀਤਾ। ਨਗਰ ਕੀਰਤਨ ਵਿਚ ਵੱਡੀ ਗਿਣਤੀ 'ਚ ਸੰਗਤਾਂ ਨੇ ਸਰਧਾ ਤੇ ਭਾਰੀ ਉਤਸ਼ਾਹ ਨਾਲ ਹਾਜਰੀ ਭਰੀ। ਰਵਾਨਗੀ ਸਮੇਂ ਸੰਗਤਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਾਲਕੀ ਤੇ ਪੰਜ ਪਿਆਰੇ ਸਾਹਿਬਾਨ ਉਪਰ ਫੁੱਲਾਂ ਦੀ ਵਰਖਾ ਕਰਕੇ ਸਤਿਕਾਰ ਭੇਟ ਕੀਤਾ। ਇਹ ਨਗਰ ਕੀਰਤਨ ਕਰਤਾਰਪੁਰ ਸ਼ਹਿਰ ਚ ਵੱਖ-ਵੱਖ ਥਾਵਾਂ ਤੋਂ ਹੁੰਦਾ ਹੋਇਆ ਗੁਰਦੁਆਰਾ ਗੰਗਸਰ ਸਾਹਿਬ ਵਿਖੇ ਪਹੁੰਚਾ ਜਿਥੋਂ ਪਿੰਡ ਖੁਸਰੋਪੁਰ, ਨੰਗਲ, ਬਿਸਰਾਮਪੁਰ, ਪਾੜਾ, ਫਾਜਲਪੁਰ, ਪੱਤੜ ਕਲਾਂ, ਕੋਟ ਕਰਾਰ ਖਾਂ, ਹੇਲਰਾਂ, ਨੰਗਲ ਮਨੋਹਰ, ਸਰਾਏ ਖਾਸ, ਟਾਹਲੀ ਸਾਹਿਬ ਰਾਹੀਂ ਕਰਤਾਰਪੁਰ ਪਹੁੰਚ ਕੇ ਸੰਪੂਰਨ ਹੋਇਆ। ਰਸਤੇ ਵਿਚ ਵੱਖ-ਵੱਖ ਥਾਵਾਂ ਤੇ ਸੰਗਤਾਂ ਨੇ ਨਗਰ ਕੀਰਤਨ ਦਾ ਭਰਵਾਂ ਸਵਾਗਤ ਕੀਤਾ। ਸੰਗਤਾਂ ਵੱਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਰੁਮਾਲਾ ਸਾਹਿਬ ਭੇਟ ਕੀਤੇ ਗਏ ਅਤੇ ਪੰਜ ਪਿਆਰੇ ਸਾਹਿਬਾਨ, ਨਿਸ਼ਾਨਚੀ ਸਿੰਘਾਂ ਤੇ ਪ੍ਰਮੁੱਖ ਸ਼ਖ਼ਸ਼ੀਅਤਾਂ ਨੂੰ ਸਿਰੋਪਾਓ ਦਿੱਤੇ ਗਏ। ਸੰਗਤਾਂ ਵੱਲੋਂ ਵੱਖ-ਵੱਖ ਪਕਵਾਨਾਂ ਦੇ ਲੰਗਰ ਵੀ ਲਗਾਏ ਗਏ ਸਨ। ਇਸੇ ਦੌਰਾਨ ਸ਼੍ਰੋਮਣੀ ਕਮੇਟੀ ਮੈਂਬਰ ਜਥੇਦਾਰ ਰਣਜੀਤ ਸਿੰਘ ਕਾਹਲੋਂ ਨੇ ਦਸਿਆ ਕਿ ਸ਼੍ਰੋਮਣੀ ਕਮੇਟੀ ਵੱਲੋਂ ੨੯ ਸਤੰਬਰ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਪਬਲਿਕ ਸਕੂਲ, ਕਿਸ਼ਨਗੜ੍ਹ ਰੋਡ ਕਰਤਾਰਪੁਰ ਵਿਖੇ ਗੁਰਮਤਿ ਸਮਾਗਮ ਹੋਵੇਗਾ। ਇਸ ਵਿਚ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ, ਸਿੰਘ ਸਾਹਿਬਾਨ, ਪੰਥ ਪ੍ਰਸਿੱਧ ਸ਼ਖਸੀਅਤਾਂ ਅਤੇ ਰਾਗੀ ਢਾਡੀ ਜਥੇ ਹਾਜ਼ਰੀ ਭਰਨਗੇ।। ਉਨ੍ਹਾਂ ਸੰਗਤਾਂ ਨੂੰ ਸਮਾਗਮਾਂ ਵਿਚ ਸਮੂਲੀਅਤ ਕਰਨ ਦੀ ਅਪੀਲ ਕੀਤੀ।

ਇਸ ਮੌਕੇ ਸ਼੍ਰੋਮਣੀ ਕਮੇਟੀ ਮੈਂਬਰ ਜਥੇਦਾਰ ਰਣਜੀਤ ਸਿੰਘ ਕਾਹਲੋਂ ਤੋਂ ਇਲਾਵਾ ਬੀਬੀ ਗੁਰਮੀਤ ਕੌਰ ਭਟਨੂਰਾ, ਮੀਤ ਸਕੱਤਰ ਸ. ਸਿਮਰਜੀਤ ਸਿੰਘ, ਸ. ਅਜੀਤ ਸਿੰਘ ਸਰਾਏ, ਸ. ਬਲਵਿੰਦਰ ਸਿੰਘ ਤਿੰਮੋਵਾਲ, ਸ. ਜਗਰੂਪ ਸਿੰਘ ਚੋਹਲਾ, ਸ. ਸਵਿੰਦਰ ਸਿੰਘ ਬੱਤਰਾ, ਐਮ ਸੀ ਸ. ਸੇਵਾ ਸਿੰਘ, ਸ. ਮਨਜੀਤ ਸਿੰਘ, ਬੀਬੀ ਬਲਵਿੰਦਰ ਕੌਰ ਤੇ ਬੀਬੀ ਮਨਜਿੰਦਰ ਕੌਰ, ਸ. ਭੁਪਿੰਦਰ ਸਿੰਘ ਭਿੰਦਾ, ਮੈਨੇਜਰ ਸ. ਲਖਵੰਤ ਸਿੰਘ, ਸ. ਕਵਲਜੀਤ ਸਿੰਘ ਅਕਾਉਂਟੈਂਟ, ਸ. ਕਰਤਾਰ ਸਿੰਘ ਇੰਚਾਰਜ, ਸ. ਨਿਰਮਲ ਸਿੰਘ, ਪ੍ਰਿੰਸੀਪਲ ਡਾ. ਕਵਲਜੀਤ ਕੌਰ, ਪ੍ਰਿੰਸੀਪਲ ਬਲਜੀਤ ਕੌਰ, ਸ. ਗੁਰਭੇਜ ਸਿੰਘ, ਪ੍ਰਚਾਰਕ ਭਾਈ ਕੁਲਵਿੰਦਰ ਸਿੰਘ, ਭਾਈ ਪਰਮਜੀਤ ਸਿੰਘ, ਕਵੀਸ਼ਰ ਭਾਈ ਗੁਰਜੀਤ ਸਿੰਘ, ਭਾਈ ਨਰਿੰਦਰ ਸਿੰਘ, ਢਾਡੀ ਭਾਈ ਮਲਕੀਤ ਸਿੰਘ ਬੱਗਾ ਸਮੇਤ ਵੱਡੀ ਗਿਣਤੀ ਵਿਚ ਸੰਗਤਾਂ ਹਾਜ਼ਰ ਸਨ। ੨੯ ਸਤੰਬਰ

# ਸ਼੍ਰੋਮਣੀ ਕਮੇਟੀ ਵੱਲੋਂ ਸ੍ਰੀ ਗੁਰੂ ਰਾਮਦਾਸ ਮੈਡੀਕਲ ਕਾਲਜ ਵਿਖੇ 13 ਹਜ਼ਾਰ ਲੀਟਰ ਸਮਰੱਥਾ ਵਾਲਾ ਆਕਸੀਜਨ ਪਲਾਂਟ ਸਥਾਪਤ

## ਆਕਸੀਜਨ ਪਲਾਂਟ ਲਗਾਉਣ ਨਾਲ ਸ਼੍ਰੋਮਣੀ ਕਮੇਟੀ ਦੇ ਹਸਪਤਾਲ ਸਵੈ-ਨਿਰਭਰ ਹੋ ਕੇ ਦੇਣਗੇ ਸਿਹਤ ਸੇਵਾਵਾਂ- ਬੀਬੀ ਜਗੀਰ ਕੌਰ

## ਕੋਰੋਨਾ ਦੌਰਾਨ ਸੇਵਾਵਾਂ ਨਿਭਾਉਣ ਵਾਲੇ ਸਿਹਤ ਕਰਮੀਆਂ ਨੂੰ ਕੀਤਾ ਸਨਮਾਨਿਤ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਮਰੀਜ਼ਾਂ ਨੂੰ ਬਿਹਤਰ ਸਿਹਤ ਸਹੂਲਤਾਂ ਦੇਣ ਦੇ ਮੰਤਵ ਨਾਲ ਸ੍ਰੀ ਗੁਰੂ ਰਾਮਦਾਸ ਮੈਡੀਕਲ ਕਾਲਜ ਅਤੇ ਹਸਪਤਾਲ ਵੱਲ੍ਹਾ ਵਿਖੇ ੧੩ ਹਜ਼ਾਰ ਲੀਟਰ ਦੀ ਸਮਰੱਥਾ ਵਾਲਾ ਆਕਸੀਜਨ ਪਲਾਂਟ ਸਥਾਪਤ ਕੀਤਾ ਹੈ, ਜਿਸ ਦਾ ਉਦਘਾਟਨ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਵੱਲੋਂ ਕੀਤਾ ਗਿਆ। ਇਸ ਆਕਸੀਜਨ ਪਲਾਂਟ ਨਾਲ ਸ਼੍ਰੋਮਣੀ ਕਮੇਟੀ ਦੇ ਹਸਪਤਾਲ ਆਕਸੀਜਨ ਲਈ ਸਵੈ-ਨਿਰਭਰ ਹੋ ਕੇ ਸਿਹਤ ਸੇਵਾਵਾਂ ਪ੍ਰਦਾਨ ਕਰ ਸਕਣਗੇ। ਪਲਾਂਟ ਦਾ ਉਦਘਾਟਨ ਕਰਨ ਮੌਕੇ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਨੇ ਕਿਹਾ ਕਿ ਕੋਰੋਨਾ ਮਹਾਂਮਾਰੀ ਦੌਰਾਨ ਦੇਸ਼ ਭਰ ਵਿਚ ਆਕਸੀਜਨ ਦੀ ਪੈਦਾ ਹੋਈ ਕਿੱਲਤ ਨੂੰ ਵੇਖਦਿਆਂ ਸ਼੍ਰੋਮਣੀ ਕਮੇਟੀ ਨੇ ਆਪਣਾ ਆਕਸੀਜਨ ਪਲਾਂਟ ਲਗਾਉਣ ਦਾ ਫੈਸਲਾ ਕੀਤਾ ਸੀ, ਜਿਸ ਨੂੰ ਅੱਜ ਕਾਰਜਸ਼ੀਲ ਕੀਤਾ ਗਿਆ ਹੈ। ਉਨ੍ਹਾਂ ਕਿਹਾ ਕਿ ਭਵਿੱਖ ਵਿਚ ਆਕਸੀਜਨ ਦੀ ਪੂਰਤੀ ਲਈ ਲਗਾਤਾਰ ਯਤਨਾਂ ਮਗਰੋਂ ਪਲਾਂਟ ਦਾ ਕਾਰਜਸ਼ੀਲ ਹੋਣਾ ਮਰੀਜ਼ਾਂ ਲਈ ਲਾਹੇਵੰਦਾ ਸਾਬਤ ਹੋਵੇਗਾ। ਬੀਬੀ ਜਗੀਰ ਕੌਰ ਨੇ ਕਿਹਾ ਕਿ ਸਿੱਖ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਹਮੇਸ਼ਾਂ ਹੀ ਮਾਨਵਤਾ ਦੀ ਭਲਾਈ ਲਈ ਤੱਤਪਰ ਰਹਿੰਦੀ ਹੈ ਅਤੇ ਕੋਰੋਨਾ ਦੇ ਪ੍ਰਕੋਪ ਦੌਰਾਨ ਵੀ ਇਸ ਨੇ ਵੱਡੀਆਂ ਸੇਵਾਵਾਂ ਨਿਭਾਈਆਂ ਹਨ। ਜਿਥੇ ਸ੍ਰੀ ਗੁਰੂ ਰਾਮਦਾਸ ਹਸਪਤਾਲ ਨੂੰ ਮੁਕੰਮਲ ਤੌਰ 'ਤੇ ਕੋਰੋਨਾ ਮਰੀਜ਼ਾਂ ਲਈ ਰਾਖਵਾਂ ਕੀਤਾ ਗਿਆ ਸੀ ਉਥੇ ਹੀ ਪੂਰੇ ਪੰਜਾਬ ਦੇ ਨਾਲ-ਨਾਲ ਹਰਿਆਣਾ ਤੇ ਮੁੰਬਈ ਵਿਖੇ ਆਰਜੀ ਤੌਰ 'ਤੇ ਕੋਰੋਨਾ ਵਾਰਡ ਬਣਾ ਕੇ ਵੀ ਮੁਫਤ ਸਿਹਤ ਸੇਵਾਵਾਂ ਦਿੱਤੀਆਂ ਗਈਆਂ। ਉਨ੍ਹਾਂ ਕਿਹਾ ਕਿ ਅਸੀਂ ਅਰਦਾਸ ਕਰਦੇ ਹਾਂ ਕਿ ਕੋਰੋਨਾ ਮਹਾਂਮਾਰੀ ਦੀ ਤੀਜੀ ਲਹਿਰ ਨਾ ਆਵੇ ਪਰ ਫਿਰ ਵੀ ਭਵਿੱਖੀ ਚਿੰਤਾ ਨੂੰ ਲੈ ਕੇ ਸ਼੍ਰੋਮਣੀ ਕਮੇਟੀ ਪੂਰੀ ਤਰ੍ਹਾਂ ਤਿਆਰ ਹੈ। ਉਨ੍ਹਾਂ ਆਕਸੀਜਨ ਪਲਾਂਟ ਦੀ ਸਮਰੱਥਾ ਬਾਰੇ ਦੱਸਿਆ ਕਿ ਇਸ ਵਿਚ ਹਰ ਸਮੇਂ ੧੩ ਹਜ਼ਾਰ ਲੀਟਰ ਆਕਸੀਜਨ ਦਾ ਸਟਾਕ ਜਮ੍ਹਾ ਰਹੇਗਾ ਅਤੇ ਇਸ ਦੇ ਨਾਲ ਹੀ ੧੦੦ ਵੈਂਟੀਲੇਟਰ ਵੀ ਹਰ ਸਮੇਂ ਤਿਆਰ ਰਹਿਣਗੇ।

ਇਸ ਦੌਰਾਨ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਨੇ ਕੋਰੋਨਾ ਸਮੇਂ ਸ਼੍ਰੋਮਣੀ ਕਮੇਟੀ ਵੱਲੋਂ ਸੇਵਾਵਾਂ ਨਿਭਾਉਣ ਵਾਲੇ ਮੈਡੀਕਲ ਸਟਾਫ ਨੂੰ ਸਨਮਾਨਿਤ ਕੀਤਾ। ਉਨ੍ਹਾਂ ਸੇਵਾਵਾਂ ਨਿਭਾਉਣ ਵਾਲੇ ਸਟਾਫ ਦੀ ਸ਼ਲਾਘਾ ਕਰਦਿਆਂ ਕਿਹਾ ਕਿ ਇਸ ਸੰਕਟ ਸਮੇਂ ਵਿਚ ਮਾਨਵਤਾ ਦੀ ਬਾਂਹ ਫੜਣ ਨਾਲ ਸ਼੍ਰੋਮਣੀ ਕਮੇਟੀ ਦੀਆਂ ਸਿਹਤ ਸੇਵਾਵਾਂ ਦੀ ਦੁਨੀਆਂ ਭਰ ਵਿਚ ਸ਼ਲਾਘਾ ਹੋਈ ਹੈ। ਉਨ੍ਹਾਂ ਕਿਹਾ ਕਿ ਜਿਸ ਸਮਰਪਿਤ ਭਾਵਨਾ ਨਾਲ ਕੋਰੋਨਾ ਸਮੇਂ ਸ਼੍ਰੋਮਣੀ ਕਮੇਟੀ ਦੇ ਸਿਹਤ ਅਮਲੇ ਨੇ ਸੇਵਾ ਨਿਭਾਈ ਹੈ ਉਸ ਨਾਲ ਕੋਰੋਨਾ ਮਰੀਜ਼ਾਂ ਦਾ ਮਨੋਬੱਲ ਹੋਇਆ ਅਤੇ ਉਹ ਸਿਹਤਯਾਬ ਹੋ ਕੇ ਘਰਾਂ ਨੂੰ ਪਰਤੇ।

ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵੱਡ, ਜਨਰਲ ਸਕੱਤਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਸ. ਅਮਰੀਕ ਸਿੰਘ ਵਿਛੋਆ, ਸ. ਅਮਰਜੀਤ ਸਿੰਘ ਭਲਾਈਪੁਰ, ਸ. ਖੁਸ਼ਵਿੰਦਰ ਸਿੰਘ ਭਾਟੀਆ, ਸ. ਕੁਲਦੀਪ ਸਿੰਘ ਨੱਸੂਪੁਰ, ਸ. ਜੋਧ ਸਿੰਘ ਸਮਰਾ, ਸ. ਸੁਖਵਰਸ਼ ਸਿੰਘ ਪੰਨੂੰ, ਸ. ਸੁੱਖਾ ਸਿੰਘ, ਸ੍ਰੀ ਗੁਰੂ ਰਾਮਦਾਸ ਮੈਡੀਕਲ ਯੂਨੀਵਰਸਿਟੀ ਦੇ ਵੀ.ਸੀ. ਡਾ. ਦਲਜੀਤ ਸਿੰਘ ਸੰਧੂ, ਡਾਇਰੈਕਟਰ ਪ੍ਰਿੰਸੀਪਲ ਡਾ. ਮਨਜੀਤ ਸਿੰਘ ਉਪਲ, ਐਡੀਸ਼ਨਲ ਸਕੱਤਰ ਅਤੇ ਡੀਨ ਡਾ. ਏ.ਪੀ.ਸਿੰਘ, ਡੀਨ ਅਕੈਡਮਿਕ ਡਾ. ਸ਼ੌਕੀਨ ਸਿੰਘ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਓਐਸਡੀ. ਡਾ. ਸੁਖਬੀਰ ਸਿੰਘ, ਡਾ. ਪੰਕਜ ਆਦਿ ਮੌਜੂਦ ਸਨ। ੨੮ ਸਤੰਬਰ

# ਸ੍ਰੀ ਗੁਰੂ ਰਾਮਦਾਸ ਜੀ ਦੇ ਪ੍ਰਕਾਸ਼ ਪੁਰਬ ਮੌਕੇ ਹੋਟਲ ਮਾਲਕ ਸ਼੍ਰੋਮਣੀ ਕਮੇਟੀ ਨੂੰ ਮੁਫ਼ਤ ਕਮਰੇ ਦੇ ਕੇ ਕਰਨਗੇ ਸਹਿਯੋਗ

## ਸ਼੍ਰੋਮਣੀ ਕਮੇਟੀ ਦੇ ਅਹੁਦੇਦਾਰਾਂ ਤੇ ਅਧਿਕਾਰੀਆਂ ਨੇ ਹੋਟਲ ਮਾਲਕਾਂ ਨਾਲ ਕੀਤੀ ਇਕੱਤਰਤਾ

ਅੰਮ੍ਰਿਤਸਰ- ਸ੍ਰੀ ਅੰਮ੍ਰਿਤਸਰ ਸ਼ਹਿਰ ਦੇ ਬਾਨੀ ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਦੇ ੨੨ ਅਕਤੂਬਰ ਨੂੰ ਮਨਾਏ ਜਾ ਰਹੇ ਪ੍ਰਕਾਸ਼ ਪੁਰਬ ਮੌਕੇ ਸੰਗਤ ਦੀ ਰਿਹਾਇਸ਼ ਦੇ ਪ੍ਰਬੰਧਾਂ ਨੂੰ ਲੈ ਕੇ ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵਡ, ਜਨਰਲ ਸਕੱਤਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ ਅਤੇ ਸ਼੍ਰੋਮਣੀ ਕਮੇਟੀ ਦੇ ਅਧਿਕਾਰੀਆਂ ਨੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਨੇੜਲੇ ਹੋਟਲ ਮਾਲਕਾਂ ਨਾਲ ਇਕੱਤਰਤਾ ਕੀਤੀ, ਜਿਸ ਦੌਰਾਨ ਹੋਟਲ ਮਾਲਕਾਂ ਨੇ ਵਿਸ਼ਵਾਸ ਦਿਵਾਇਆ ਕਿ ਹਰ ਸਾਲ ਦੀ ਤਰ੍ਹਾਂ ਇਸ ਵਾਰ ਵੀ ਪ੍ਰਕਾਸ਼ ਪੁਰਬ ਮੌਕੇ ਸੰਗਤਾਂ ਦੇ ਰਹਿਣ ਲਈ ਵੱਧ ਤੋਂ ਵੱਧ ਕਮਰੇ ਸ਼੍ਰੋਮਣੀ ਕਮੇਟੀ ਨੂੰ ਮੁਫ਼ਤ ਮਹੱਈਆ ਕਰਵਾਏ ਜਾਣਗੇ। ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵੱਡ ਅਤੇ ਜਨਰਲ ਸਕੱਤਰ ਐਡਵਕੇਟ ਭਗਵੰਤ ਸਿੰਘ ਸਿਆਲਕਾ ਨੇ ਇਕੱਤਰਤਾ ਮੌਕੇ ਸੰਬੋਧਨ ਕਰਦਿਆਂ ਕਿਹਾ ਕਿ ਸ੍ਰੀ ਗੁਰੂ ਰਾਮਦਾਸ ਜੀ ਦੇ ਪ੍ਰਕਾਸ਼ ਗੁਰਪੁਰਬ ਮੌਕੇ ਹਰ ਸਾਲ ਦੇਸ਼ ਵਿਦੇਸ਼ ਦੀਆਂ ਸੰਗਤਾਂ ਵੱਡੀ ਗਿਣਤੀ ਵਿਚ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਨਤਮਸਤਕ ਹੁੰਦੀਆਂ ਹਨ, ਜਿਨ੍ਹਾਂ ਦੇ ਰਹਿਣ ਲਈ ਹੋਟਲ ਮਾਲਕਾਂ ਵੱਲੋਂ ਦਿੱਤਾ ਜਾਂਦਾ ਸਹਿਯੋਗ ਸ਼ਲਾਘਾਯੋਗ ਹੈ। ਉਨ੍ਹਾਂ ਹੋਟਲ ਮਾਲਕਾਂ ਦਾ ਧੰਨਵਾਦ ਕਰਦਿਆਂ ਕਿਹਾ ਕਿ ਇਹ ਇਕ ਚੰਗੀ ਪਹਿਲ ਹੈ ਅਤੇ ਆਸ ਕਰਦੇ ਹਾਂ ਕਿ ਇਸ ਦੀ ਨਿਰੰਤਰਤਾ ਬਣੀ ਰਹੇਗੀ। ਇਕੱਤਰਤਾ ਦੌਰਾਨ ਸ਼੍ਰੋਮਣੀ ਕਮੇਟੀ ਦੇ ਵਧੀਕ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ, ਓਐਸਡੀ ਡਾ. ਅਮਰੀਕ ਸਿੰਘ ਲਤੀਫਪੁਰ ਨੇ ਹੋਟਲ ਮਾਲਕਾਂ ਵੱਲੋਂ ਹਰ ਸਾਲ ਕੀਤੀ ਜਾਂਦੀ ਸੇਵਾ ਦਾ ਸਵਾਗਤ ਕਰਦਿਆਂ ਕਿਹਾ ਕਿ ਸ਼੍ਰੋਮਣੀ ਕਮੇਟੀ ਵੱਲੋਂ ਹੋਟਲ ਮਾਲਕਾਂ ਨੂੰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਅਤੇ ਸ੍ਰੀ ਗੁਰੂ ਰਾਮਦਾਸ ਜੀ ਦੇ ਜੀਵਨ ਇਤਿਹਾਸ ਦੇ ਕਿਤਾਬਚੇ ਮੁਹੱਈਆ ਕਰਵਾਏ

ਜਾਣਗੇ, ਤਾਂ ਜੋ ਸੰਗਤਾਂ ਨੂੰ ਗੁਰੂ ਸਾਹਿਬ ਜੀ ਦੇ ਮਾਨਵਵਾਦੀ ਜੀਵਨ ਬਾਰੇ ਜਾਣਕਾਰੀ ਮਿਲ ਸਕੇ। ਇਸ ਮੌਕੇ ਅੰਮ੍ਰਿਤਸਰ ਹੋਟਲ ਅਤੇ ਗੈਸਟ ਹਾਊਸ ਐਸੋਸੀਏਸ਼ਨ ਦੇ ਪ੍ਰਧਾਨ ਸ. ਸੁਰਿੰਦਰ ਸਿੰਘ ਨੇ ਹੋਟਲ ਮਾਲਕਾਂ ਵੱਲੋਂ ਵਿਸ਼ਵਾਸ ਦਿਵਾਇਆ ਕਿ ਹੋਟਲਾਂ ਵਿਚ ਸ਼੍ਰੋਮਣੀ ਕਮੇਟੀ ਨੂੰ ਦਿੱਤੇ ਜਾਣ ਵਾਲੇ ਮੁਫ਼ਤ ਕਮਰਿਆਂ ਤੋਂ ਇਲਾਵਾ ਵੀ ਹੋਰ ਕਮਰੇ ਰਿਆਇਤੀ ਦਰਾਂ 'ਤੇ ਦਿੱਤੇ ਜਾਣਗੇ ਅਤੇ ਗੁਰਪੁਰਬ ਮੌਕੇ ਰੁਕਣ ਵਾਲੇ ਸ਼ਰਧਾਲੂਆਂ ਨੂੰ ਸਵੇਰ ਦਾ ਨਾਸ਼ਤਾ ਅਤੇ ਮਠਿਆਈ ਦੇ ਡੱਬੇ ਦਿੱਤੇ ਜਾਣਗੇ। ਉਨ੍ਹਾਂ ਕਿਹਾ ਕਿ ਅਸੀਂ ਹਰ ਸਮੇਂ ਗੁਰੂ ਘਰ ਦੇ ਸ਼ਰਧਾਲੂਆਂ ਦੀ ਸੇਵਾ ਲਈ ਵਚਨਬਧ ਹਾਂ ਅਤੇ ਰਹਾਂਗੇ। ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਮੈਂਬਰ ਸ. ਅਮਰੀਕ ਸਿਮਘ ਵਿਛੋਆ, ਵਧੀਕ ਸਕੱਤਰ ਸ. ਪ੍ਰਤਾਪ ਸਿੰਘ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਗੁਰਿੰਦਰ ਸਿੰਘ ਮਥਰੇਵਾਲ, ਸ. ਸੁਖਰਾਜ ਸਿੰਘ, ਸ. ਗੁਰਪ੍ਰੀਤ ਸਿੰਘ ਸਮੇਤ ਵੱਖ-ਵੱਖ ਹੋਟਲਾਂ ਦੇ ਨੁਮਾਇੰਦੇ ਸ਼ਾਮਲ ਸਨ। ੨੯ ਸਤੰਬਰ

# ਮਾਤਾ ਗੁਜਰੀ ਜੀ ਤੇ ਨੌਵੇਂ ਪਾਤਸ਼ਾਹ ਦੇ ਵਿਆਹ ਪੁਰਬ ਦੀ ਵਰ੍ਹੇਗੰਢ ਮੌਕੇ ਕਰਵਾਇਆ ਗਿਆ ਗੁਰਮਤਿ ਸਮਾਗਮ

## ਗੁਰਮਤਿ ਸਮਾਗਮਾਂ ਦਾ ਮਕਸਦ ਨੌਜੁਆਨ ਪੀੜ੍ਹੀ ਨੂੰ ਬਾਣੀ ਤੇ ਬਾਣੇ ਨਾਲ ਜੋੜਨਾ- ਬੀਬੀ ਜਗੀਰ ਕੌਰ

ਕਰਤਾਰਪੁਰ/ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸੰਗਤਾਂ ਦੇ ਸਹਿਯੋਗ ਨਾਲ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ੪੦੦ ਸਾਲਾ ਪ੍ਰਕਾਸ਼ ਪੁਰਬ ਨੂੰ ਸਮਰਪਿਤ ਮਾਤਾ ਗੁਜਰੀ ਜੀ ਤੇ ਨੌਵੇਂ ਪਾਤਸ਼ਾਹ ਜੀ ਦੇ ਵਿਆਹ ਪੁਰਬ ਸਬੰਧੀ ਵਿਸ਼ੇਸ਼ ਗੁਰਮਤਿ ਸਮਾਗਮ ਕਰਵਾਇਆ ਗਿਆ। ਜਿਸ ਵਿਚ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਸਮੇਤ ਪੰਥ ਦੀਆਂ ਪ੍ਰਮੁੱਖ ਸ਼ਖ਼ਸੀਅਤਾਂ ਨੇ ਹਾਜ਼ਰੀ ਭਰੀ। ਗੁਰਦੁਆਰਾ ਮਾਤਾ ਗੁਜਰੀ ਜੀ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਜੀ ਦੇ ਭੋਗ ਉਪਰੰਤ ਸ੍ਰੀ ਗੁਰੂ ਅਰਜਨ ਦੇਵ ਜੀ ਪਬਲਿਕ ਸਕੂਲ ਵਿਖੇ ਵਿਸ਼ੇਸ਼ ਪੰਡਾਲ 'ਚ ਸਜਾਏ ਗਏ ਧਾਰਮਿਕ ਦੀਵਾਨ ਵਿਚ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹਜ਼ੂਰੀ ਰਾਗੀ ਜਥਿਆਂ ਨੇ ਸੰਗਤਾਂ ਨੂੰ ਗੁਰਬਾਣੀ ਕੀਰਤਨ ਨਾਲ ਜੋੜਿਆ ਅਤੇ ਪੰਥ ਪ੍ਰਸਿੱਧ ਕਥਾ ਵਾਚਕ, ਕਵੀਸ਼ਰ ਅਤੇ ਢਾਡੀ ਜਥਿਆਂ ਨੇ ਗੁਰ-ਇਤਿਹਾਸ ਸਰਵਣ ਕਰਵਾਇਆ।

ਇਸ ਮੌਕੇ ਸੰਗਤਾਂ ਨੂੰ ਸੰਬੋਧਨ ਕਰਦਿਆਂ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਨੇ ਕਿਹਾ ਕਿ ਮਾਤਾ ਗੁਜਰੀ ਜੀ ਵਰਗਾ ਸਿੱਖੀ ਸਿਦਕ, ਭਰੋਸਾ ਅਤੇ ਲਾਸਾਨੀ ਕੁਰਬਾਨੀ ਦਾ ਇਤਿਹਾਸ ਦੁਨੀਆਂ ਵਿਚ ਕਿਤੇ ਵੀ ਨਹੀਂ ਮਿਲਦਾ। ਉਨ੍ਹਾਂ ਕਿਹਾ ਕਿ ਮਾਤਾ ਗੁਜਰੀ ਜੀ ਨੇ ਲੋਕਾਈ ਖਾਤਰ ਪਤੀ, ਪੋਤਰੇ ਤੇ ਪੁੱਤਰ ਵਾਰਿਆ ਪਰ ਸਿਦਕ ਨਹੀਂ ਛਡਿਆ। ਉਨ੍ਹਾਂ ਕਿਹਾ ਕਿ ਗੁਰੂ ਸਾਹਿਬਾਨ ਦੀ ਯਾਦ 'ਚ ਕਰਵਾਏ ਜਾਂਦੇ ਗੁਰਮਤਿ ਸਮਾਗਮਾਂ ਦਾ ਮਕਸਦ ਨੌਜੁਆਨ ਪੀੜ੍ਹੀ ਨੂੰ ਬਾਣੀ ਤੇ ਬਾਣੇ ਨਾਲ ਜੋੜਨਾ ਹੈ। ਉਨ੍ਹਾਂ ਕਿਹਾ ਕਿ ਅੱਜ ਲੋੜ ਹੈ ਕਿ ਮਾਤਾਵਾਂ ਆਪਣੇ ਬੱਚਿਆਂ ਨੂੰ ਮਾਤਾ ਗੁਜਰੀ ਜੀ ਵਾਂਗ ਸਿੱਖੀ ਸਿਦਕ ਦੀ ਲੋਰੀ ਦੇਣ ਤਾਂ ਜੋ ਬੱਚੇ ਆਪਣਾ ਜੀਵਨ ਗੁਰਮਤਿ ਆਸ਼ੇ ਅਨੁਸਾਰ ਬਤੀਤ ਕਰਨ। ਬੀਬੀ ਜਗੀਰ ਕੌਰ ਨੇ ਮਾਤਾ ਗੁਜਰੀ ਜੀ ਅਤੇ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਵਿਆਹ ਪੁਰਬ ਦਾ ਇਤਿਹਾਸ ਸਾਂਝਾ ਕਰਦਿਆਂ ਕਿਹਾ ਕਿ ਅੱਜ ਸਾਨੂੰ ਸਾਰਿਆਂ ਨੂੰ ਸੰਕਲਪ ਕਰਨਾ ਚਾਹੀਦਾ ਹੈ ਕਿ ਅਸੀਂ ਆਪਣੇ ਬੱਚਿਆਂ ਦੇ ਅਨੰਦਕਾਰਜ ਗੁਰਮਤਿ ਰੀਤੀ ਅਨੁਸਾਰ ਕਰੀਏ। ਬੀਬੀ ਜਗੀਰ ਕੌਰ ਨੇ ਸ਼੍ਰੋਮਣੀ ਕਮੇਟੀ ਵੱਲੋਂ ਕੀਤੇ ਜਾ ਰਹੇ ਕਾਰਜ਼ਾਂ ਬਾਰੇ ਸੰਗਤਾਂ ਨਾਲ ਵਿਚਾਰ ਕਰਦਿਆਂ ਕਿਹਾ ਕਿ ਸ਼੍ਰੋਮਣੀ ਕਮੇਟੀ ਧਰਮ ਦੇ ਪ੍ਰਚਾਰ ਪ੍ਰਸਾਰ ਦੇ ਨਾਲ-ਨਾਲ ਮੈਡੀਕਲ ਸਹੂਲਤਾਂ ਅਤੇ ਸਿੱਖਿਆ ਦੇ ਖੇਤਰ ਵਿਚ ਵੀ ਵੱਡਾ ਯੋਗਦਾਨ

ਪਾ ਰਹੀ ਹੈ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਦੇ ਪ੍ਰਬੰਧ ਹੇਠ ਸੈਂਕੜੇ ਸਕੂਲ ਅਤੇ ਕਾਲਜ ਵਿਦਿਆਰਥੀਆਂ ਨੂੰ ਦੁਨਿਆਵੀ ਸਿੱਖਿਆ ਦੇ ਨਾਲ-ਨਾਲ ਧਾਰਮਿਕ ਸਿੱਖਿਆ ਵੀ ਦੇ ਰਹੇ ਹਨ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਕਮੇਟੀ ਵੱਲੋਂ ਅੰਮ੍ਰਿਤਧਾਰੀ ਬੱਚਿਆਂ ਨੂੰ ਵਜ਼ੀਫੇ ਵੀ ਦਿੱਤੇ ਜਾਂਦੇ ਹਨ ਅਤੇ ਹੁਣ ਸਕੂਲ ਵਿਚ ਦਾਖਲ ਹੋਣ ਵਾਲੇ ਅੰਮ੍ਰਿਤਧਾਰੀ ਬੱਚਿਆਂ ਦੀ ਦਾਖਲਾ ਫ਼ੀਸ ਵਿਚ ਪੰਜ ਹਜ਼ਾਰ ਰੁਪਏ ਵੀ ਛੋਟ ਦਿੱਤੀ ਜਾਵੇਗੀ। ਇਸ ਦੌਰਾਨ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਨੂੰ ਸਨਮਾਨਿਤ ਵੀ ਕੀਤਾ ਗਿਆ। ਸਮਾਗਮ ਦੌਰਾਨ ਸ਼੍ਰੋਮਣੀ ਕਮੇਟੀ ਦੇ ਮੁੱਖ ਸਕੱਤਰ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਵੀ ਸੰਗਤਾਂ ਨਾਲ ਵਿਚਾਰ ਸਾਂਝੇ ਕੀਤੇ ਅਤੇ ਕਥਾ ਵਾਚਕ ਸਿੰਘ ਸਾਹਿਬ ਗਿਆਨੀ ਜਸਵੰਤ ਸਿੰਘ ਨੇ ਸੰਗਤਾਂ ਨੂੰ ਗੁਰ-ਇਤਿਹਾਸ ਤੋਂ ਜਾਣੂ ਕਰਵਾਇਆ। ਇਸੇ ਦੌਰਾਨ ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ ਬਾਬਾ ਬਕਾਲਾ ਸਾਹਿਬ ਤੋਂ ਵਿਸ਼ੇਸ਼ ਨਗਰ ਕੀਰਤਨ ਵੀ ਪਹੁੰਚਾ ਜਿਸ ਦਾ ਸ਼੍ਰੋਮਣੀ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ, ਮੈਂਬਰ ਸ. ਰਣਜੀਤ ਸਿੰਘ ਕਾਹਲੋਂ, ਸ. ਸਰਵਣ ਸਿੰਘ ਕੁਲਾਰ, ਸ. ਬਲਜੀਤ ਸਿੰਘ ਜਲਾਲਉਸਮਾ, ਸ. ਕਲਵੰਤ ਸਿੰਘ ਮੰਨਣ, ਸ. ਬਲਦੇਵ ਸਿੰਘ ਕਾਇਮਪੁਰ, ਬੀਬੀ ਗੁਰਮੀਤ ਕੌਰ ਭਟਨੂਰਾ, ਬੀਬੀ ਦਵਿੰਦਰ ਕੌਰ ਕਾਲਰਾ ਸਮੇਤ ਪ੍ਰਮੁੱਖ ਸ਼ਖ਼ਸੀਅਤਾਂ ਨੇ ਸਵਾਗਤ ਕੀਤਾ।

ਇਸ ਮੌਕੇ ਬਾਬਾ ਨਿਹਾਲ ਸਿੰਘ ਹਰੀਆਂ ਵੇਲਾਂ ਤਰਨਾ ਦਲ, ਬਾਬਾ ਅਵਤਾਰ ਸਿੰਘ ਸੁਰਸਿੰਘ, ਸ਼੍ਰੋਮਣੀ ਕਮੇਟੀ ਦੇ ਮੁੱਖ ਸਕੱਤਰ ਐਡਵੋਕੇਟ ਹਰਜਿੰਦਰ ਸਿੰਘ ਧਾਮੀ, ਸ. ਗੁਰਪ੍ਰਤਾਪ ਸਿੰਘ ਵਡਾਲਾ ਜਿਲ੍ਹਾ ਪ੍ਰਧਾਨ, ਮੈਂਬਰ ਸ. ਰਣਜੀਤ ਸਿੰਘ ਕਾਹਲੋਂ, ਸ. ਸਰਵਣ ਸਿੰਘ ਕੁਲਾਰ, ਸ. ਕਲਵੰਤ ਸਿੰਘ ਮੰਨਣ, ਸ. ਬਲਦੇਵ ਸਿੰਘ ਕਾਇਮਪੁਰ, ਸ. ਬਲਜੀਤ ਸਿੰਘ ਜਲਾਲਉਸਮਾ, ਬੀਬੀ ਗੁਰਮੀਤ ਕੌਰ ਭਟਨੂਰਾ, ਬੀਬੀ ਦਵਿੰਦਰ ਕੌਰ ਕਾਲਰਾ, ਸੇਠ ਸਤਪਾਲ ਮੱਲ, ਵਧੀਕ ਸਕੱਤਰ ਸ. ਸੁਖਮਿੰਦਰ ਸਿੰਘ, ਮੀਤ ਸਕੱਤਰ ਸ. ਸਿਮਰਜੀਤ ਸਿੰਘ, ਸ. ਸੁਲੱਖਣ ਸਿੰਘ ਭੰਗਾਲੀ, ਸ. ਸੁਖਬੀਰ ਸਿੰਘ, ਓਐਸਡੀ ਡਾ. ਸੁਖਬੀਰ ਸਿੰਘ, ਇੰਚਾਰਜ ਸ. ਗੁਲਜਾਰ ਸਿੰਘ, ਸ. ਕਰਤਾਰ ਸਿੰਘ, ਸ. ਅਜੀਤ ਸਿੰਘ ਸਰਾਏ, ਸ. ਬਲਵਿੰਦਰ ਸਿੰਘ ਤਿੰਮੋਵਾਲ, ਸ. ਜਗਰੂਪ ਸਿੰਘ ਚੋਹਲਾ, ਸ. ਸਵਿੰਦਰ ਸਿੰਘ ਬੱਤਰਾ, ਐਮ.ਸੀ. ਸ. ਸੇਵਾ ਸਿੰਘ, ਸ. ਮਨਜੀਤ ਸਿੰਘ, ਬੀਬੀ ਬਲਵਿੰਦਰ ਕੌਰ ਤੇ ਬੀਬੀ ਮਨਜਿੰਦਰ ਕੌਰ, ਸ. ਭੁਪਿੰਦਰ ਸਿੰਘ, ਮੈਨੇਜਰ ਸ. ਗੁਰਪ੍ਰੀਤ ਸਿੰਘ ਰੋਡੇ, ਸ. ਸਤਿੰਦਰ ਸਿੰਘ, ਸ. ਦਰਸ਼ਨ ਸਿੰਘ, ਸ. ਲਖਵੰਤ ਸਿੰਘ, ਪ੍ਰਿੰਸੀਪਲ ਡਾ. ਕਵਲਜੀਤ ਕੌਰ, ਪ੍ਰਿੰਸੀਪਲ ਬਲਜੀਤ ਕੌਰ, ਬੀਬੀ ਬਲਬੀਰ ਕੌਰ, ਭਾਈ ਕੁਲਵਿੰਦਰ ਸਿੰਘ, ਸ੍ਰੀ ਬਲਵਿੰਦਰ ਕੁਮਾਰ, ਸ. ਗੁਰਭੇਜ ਸਿੰਘ, ਹੈੱਡ ਪ੍ਰਚਾਰਕ ਭਾਈ ਜਗਦੇਵ ਸਿੰਘ, ਪ੍ਰਚਾਰਕ ਭਾਈ ਵਰਿਆਮ ਸਿੰਘ, ਭਾਈ ਜੱਜ ਸਿੰਘ, ਭਾਈ ਪਰਮਜੀਤ ਸਿੰਘ, ਕਵੀਸ਼ਰ ਭਾਈ ਗੁਰਿੰਦਰਪਾਲ ਸਿੰਘ ਬੈਂਕਾਂ, ਭਾਈ ਨਰਿੰਦਰ ਸਿੰਘ, ਢਾਡੀ ਭਾਈ ਮਲਕੀਤ ਸਿੰਘ ਬੱਗਾ ਸਮੇਤ ਵੱਡੀ ਗਿਣਤੀ ਵਿਚ ਸੰਗਤਾਂ ਹਾਜ਼ਰ ਸਨ। ੨੯ ਸਤੰਬਰ

# ਟੋਕੀਓ ਓਲੰਪਿਕ ਵਿੱਚੋਂ ਕਾਂਸੀ ਤਗਮਾ ਜੇਤੂ ਭਾਰਤੀ ਹਾਕੀ ਟੀਮ ਦੇ ਖਿਡਾਰੀ ਸ੍ਰੀ ਵਰਿੰਦਰ ਕੁਮਾਰ ਦਾ ਸ਼੍ਰੋਮਣੀ ਕਮੇਟੀ ਵੱਲੋਂ ਸਨਮਾਨ

## ਬੀਬੀ ਜਗੀਰ ਕੌਰ ਨੇ ਪੰਜ ਲੱਖ ਰੁਪਏ ਦੀ ਸਨਮਾਨਿਤ ਰਾਸ਼ੀ ਦਾ ਚੈੱਕ ਦਿੱਤਾ

ਅੰਮ੍ਰਿਤਸਰ- ਟੋਕੀਓ ਓਲੰਪਿਕ ਵਿੱਚੋਂ ਕਾਂਸੀ ਤਗਮਾ ਜੇਤੂ ਭਾਰਤੀ ਹਾਕੀ ਟੀਮ ਦੇ ਖਿਡਾਰੀ ਸ੍ਰੀ ਵਰਿੰਦਰ ਕੁਮਾਰ ਨੂੰ ਸ਼੍ਰੋਮਣੀ ਕਮੇਟੀ ਵੱਲੋਂ ਪੰਜ ਲੱਖ ਰੁਪਏ ਦੀ ਸਨਮਾਨਿਤ ਰਾਸ਼ੀ ਦਾ ਚੈੱਕ ਭੇਟ ਕੀਤਾ ਗਿਆ। ਇਹ ਚੈੱਕ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਸ੍ਰੀ ਵਰਿੰਦਰ ਕੁਮਾਰ ਨੂੰ ਦਿੱਤਾ। ਸ਼੍ਰੋਮਣੀ ਕਮੇਟੀ ਨੇ ਭਾਰਤੀ ਹਾਕੀ ਟੀਮ ਨੂੰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਨਤਮਸਤਕ ਹੋਣ

ਸਮੇਂ ਵਿਸ਼ੇਸ਼ ਸਮਾਗਮ ਕਰਕੇ ਇੱਕ ਕਰੋੜ ਰੁਪਏ ਦੀ ਰਾਸ਼ੀ ਨਾਲ ਸਨਮਾਨਿਤ ਕੀਤਾ ਸੀ, ਜਿਸ ਦੌਰਾਨ ਹਰ ਖਿਡਾਰੀ ਨੂੰ ਪੰਜ-ਪੰਜ ਲੱਖ ਰੁਪਏ ਦਿੱਤੇ ਗਏ ਸਨ। ਸ੍ਰੀ ਵਰਿੰਦਰ ਕੁਮਾਰ ਜੋ ਉਸ ਸਮੇਂ ਨਹੀਂ ਪੁੱਜ ਸਕੇ ਸਨ, ਨੂੰ ਅੱਜ ਸਨਮਾਨਿਤ ਰਾਸ਼ੀ ਦਾ ਚੈੱਕ ਦਿੱਤਾ ਗਿਆ। ਇਸ ਮੌਕੇ ਬੀਬੀ ਜਗੀਰ ਕੌਰ ਨੇ ਕਿਹਾ ਕਿ ਭਾਰਤੀ ਹਾਕੀ ਟੀਮ ਦੇ ਪ੍ਰਦਰਸ਼ਨ ਨਾਲ ਪੂਰੇ ਦੇਸ਼ ਵਾਸੀਆਂ ਦਾ ਮਾਣ ਵਧਿਆ ਹੈ।

ਇਸ ਮੌਕੇ ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵੱਡ, ਜਨਰਲ ਸਕੱਤਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਸ. ਅਮਰੀਕ ਸਿੰਘ ਵਿਛੋਆ, ਸ. ਅਮਰਜੀਤ ਸਿੰਘ ਭਲਾਈਪੁਰ, ਸ. ਖੁਸ਼ਵਿੰਦਰ ਸਿੰਘ ਭਾਟੀਆ, ਸ. ਕੁਲਦੀਪ ਸਿੰਘ ਨੱਸੂਪੁਰ, ਸ. ਜੋਧ ਸਿੰਘ ਸਮਰਾ, ਸ. ਸੁਖਵਰਸ਼ ਸਿੰਘ ਪੰਨੂੰ, ਸ. ਸੁੱਖਾ ਸਿੰਘ, ਸ੍ਰੀ ਗੁਰੂ ਰਾਮਦਾਸ ਮੈਡੀਕਲ ਯੂਨੀਵਰਸਿਟੀ ਦੇ ਵੀ.ਸੀ. ਡਾ. ਦਲਜੀਤ ਸਿੰਘ ਸੰਧੂ, ਡਾਇਰੈਕਟਰ ਪ੍ਰਿੰਸੀਪਲ ਡਾ. ਮਨਜੀਤ ਸਿੰਘ ਉਪਲ, ਐਡੀਸ਼ਨਲ ਸਕੱਤਰ ਅਤੇ ਡੀਨ ਡਾ. ਏ.ਪੀ.ਸਿੰਘ, ਡੀਨ ਅਕੈਡਮਿਕ ਡਾ. ਸ਼ੌਕੀਨ ਸਿੰਘ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਓਐਸਡੀ. ਡਾ. ਸੁਖਬੀਰ ਸਿੰਘ ਆਦਿ ਮੌਜੂਦ ਸਨ। ੨੮ ਸਤੰਬਰ

# ਵਿਦਿਆਰਥੀਆਂ ਦੇ ਬਿਹਤਰ ਭਵਿੱਖ ਲਈ ਵਿਦੇਸ਼ਾਂ ਦੀਆਂ ਵਿਦਿਅਕ ਸੰਸਥਾਵਾਂ ਨਾਲ ਕਰਾਂਗੇ ਰਾਬਤਾ -ਬੀਬੀ ਜਗੀਰ ਕੌਰ

## ਸ਼੍ਰੋਮਣੀ ਕਮੇਟੀ ਦੀ ਐਜੂਕੇਸ਼ਨ ਕਮੇਟੀ ਨੇ ਬੈਠਕ ਦੌਰਾਨ ਲਏ ਅਹਿਮ ਫੈਸਲੇ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਚਲਾਏ ਜਾ ਰਹੇ ਵਿਦਿਅਕ ਅਦਾਰਿਆਂ ਦੇ ਪ੍ਰਬੰਧਕੀ ਅਤੇ ਅਕਾਦਮਿਕ ਕਾਰਜਾਂ ਨੂੰ ਵਿਚਾਰਨ ਲਈ ਅੱਜ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਦੀ ਪ੍ਰਧਾਨਗੀ ਹੇਠ ਐਜੂਕੇਸ਼ਨ ਕਮੇਟੀ ਦੀ ਬੈਠਕ ਵਿਚ ਫੈਸਲਾ ਕੀਤਾ ਗਿਆ ਹੈ ਕਿ ਸ਼੍ਰੋਮਣੀ ਕਮੇਟੀ ਦੇ ਪ੍ਰਬੰਧ ਵਾਲੇ ਸਾਰੇ ਸਕੂਲਾਂ ਕਾਲਜਾਂ ਵਿਚ ਲਾਇਬ੍ਰੇਰੀਆਂ ਨੂੰ ਸਮੇਂ ਦਾ ਹਾਣੀ ਬਣਾਉਣ ਦੇ ਨਾਲ-ਨਾਲ ਵਿਦਿਆਰਥੀਆਂ ਦੇ ਰੁਜ਼ਗਾਰ ਲਈ ਵੱਖ-ਵੱਖ ਕੰਪਨੀਆਂ ਨਾਲ ਗੱਲਬਾਤ ਕੀਤੀ ਜਾਵੇਗੀ। ਮੀਟਿੰਗ ਮਗਰੋਂ ਜਾਣਕਾਰੀ ਦਿੰਦਿਆਂ ਬੀਬੀ ਜਗੀਰ ਕੌਰ ਨੇ ਦੱਸਿਆ ਕਿ ਸ਼੍ਰੋਮਣੀ ਕਮੇਟੀ ਸਿੱਖੀ ਪ੍ਰਚਾਰ ਦੇ ਨਾਲ-ਨਾਲ ਵਿਦਿਆ ਦੇ ਪ੍ਰਸਾਰ ਵਿਚ ਵੀ ਲੰਮੇ ਅਰਸੇ ਤੋਂ ਵੱਡੀ ਭੂਮਿਕਾ ਨਿਭਾਅ ਰਹੀ ਹੈ। ਸ਼੍ਰੋਮਣੀ ਕਮੇਟੀ ਦੇ ਸਕੂਲਾਂ ਕਾਲਜਾਂ ਨੇ ਹਮੇਸ਼ਾ ਵੱਡੀਆਂ ਪ੍ਰਾਪਤੀਆਂ ਕੀਤੀਆਂ ਹਨ ਅਤੇ ਵਿਦਿਆਰਥੀਆਂ ਦੇ ਬਿਹਤਰ ਭਵਿੱਖ ਦੀ ਘਾੜਤ ਲਈ ਕਾਰਜ ਕੀਤੇ ਹਨ। ਉਨ੍ਹਾਂ ਕਿਹਾ ਕਿ ਮੌਜੂਦਾ ਸਮੇਂ ਵਿਦੇਸ਼ਾਂ ਵਿਚ ਪੜ੍ਹਨ ਦੇ ਰੁਝਾਨ ਨੂੰ ਵੇਖਦਿਆਂ ਵਿਦੇਸ਼ਾਂ ਦੇ ਕਾਲਜਾਂ ਤੇ ਯੂਨੀਵਰਸਿਟੀਆਂ ਨਾਲ ਰਾਬਤਾ ਕਰਕੇ ਉੱਚ ਵਿਦਿਆ ਲਈ ਵਿਦਿਆਰਥੀਆਂ ਨੂੰ ਵਿਦੇਸ਼ ਪੜ੍ਹਨ ਦੇ ਮੌਕੇ ਮੁਹੱਈਆ ਕਰਵਾਏ ਜਾਣਗੇ ਅਤੇ ਇਸ ਦੇ ਨਾਲ ਹੀ ਬਾਹਰ ਦੇ ਵਿਦਿਆਰਥੀ ਵੀ ਸ਼੍ਰੋਮਣੀ ਕਮੇਟੀ ਦੇ ਕਾਲਜਾਂ ਅਤੇ ਯੂਨੀਵਰਸਿਟੀਆਂ ਵਿਚ ਸਿੱਖਿਆ ਪ੍ਰਾਪਤ ਕਰਨ ਲਈ ਆ ਸਕਣਗੇ। ਇਸ ਦਾ ਮੰਤਵ ਵਿਦਿਆਰਥੀਆਂ ਨੂੰ ਉੱਚ ਸਿੱਖਿਆ ਨਾਲ ਜੋੜਨਾ ਹੈ ਅਤੇ ਆਪਣੇ ਖੇਤਰ ਵਿਚ ਮਾਹਿਰ ਬਣਾ ਕੇ ਰੋਜ਼ਗਾਰ ਦੇ ਯੋਗ ਬਣਾਉਣਾ ਹੈ। ਉਨ੍ਹਾਂ ਕਿਹਾ ਕਿ ਵਿਦਿਆਰਥੀਆਂ ਦੇ ਰੁਜ਼ਗਾਰ ਦਾ ਮਾਮਲਾ ਅਤਿ ਅਹਿਮ ਹੈ, ਜਿਸ ਨੂੰ ਵੇਖਦਿਆਂ ਸ਼੍ਰੋਮਣੀ ਕਮੇਟੀ ਵੱਖ-ਵੱਖ ਖੇਤਰਾਂ ਵਿਚ ਕੰਮ ਕਰਦੀਆਂ ਕੰਪਨੀਆਂ ਨਾਲ ਰਾਬਤਾ ਕਾਇਮ ਕਰੇਗੀ, ਤਾਂ ਜੋ ਇਸ ਖਲਾਅ ਨੂੰ ਪੂਰਿਆਂ ਕੀਤਾ ਜਾ ਸਕੇ। ਉਨ੍ਹਾਂ ਇਹ ਵੀ ਦੱਸਿਆ ਕਿ ਸ਼੍ਰੋਮਣੀ ਕਮੇਟੀ ਹਮੇਸ਼ਾ ਤੋਂ ਹੀ ਵਿਦਿਆਰਥੀਆਂ ਨੂੰ ਨੈਤਿਕ ਅਤੇ ਧਾਰਮਿਕ ਸਿੱਖਿਆ ਦੇਣ ਦਾ ਵੀ ਪ੍ਰਬੰਧ ਕਰਦੀ ਆ ਰਹੀ ਹੈ ਅਤੇ ਇਸ ਨੂੰ ਲਾਜ਼ਮੀ ਤੌਰ 'ਤੇ ਵਿਦਿਅਕ ਅਦਾਰਿਆਂ ਵਿਚ ਲਾਗੂ ਕੀਤਾ ਹੋਇਆ ਹੈ। ਉਨ੍ਹਾਂ ਕਿਹਾ ਕਿ ਹਰ ਵਿਦਿਅਕ ਅਦਾਰੇ ਨੂੰ

ਇਸ ਸਬੰਧ ਵਿਚ ਆਦੇਸ਼ ਦਿੱਤੇ ਗਏ ਹਨ ਕਿ ਰੋਜ਼ਾਨਾ ਧਾਰਮਿਕ ਕਲਾਸ ਦੇ ਨਾਲ-ਨਾਲ ਹਫ਼ਤਾਵਾਰੀ ਅਤੇ ਮਹੀਨਾਵਾਰੀ ਸਮਾਗਮਾਂ ਦਾ ਆਯੋਜਨ ਕੀਤਾ ਜਾਵੇ, ਤਾਂ ਜੋ ਧਾਰਮਿਕ ਪੇਸ਼ਕਾਰੀਆਂ ਦੁਆਰਾ ਵਿਦਿਆਰਥੀ ਸਿੱਖੀ ਨਾਲ ਜੁੜ ਸਕਣ। ਐਜੂਕੇਸ਼ਨ ਕਮੇਟੀ ਦੀ ਬੈਠਕ ਦੌਰਾਨ ਵਿਦਿਅਕ ਅਦਾਰਿਆਂ ਦੇ ਮਸਲਿਆਂ ਦਾ ਸਰਲੀਕਰਣ ਵੀ ਕੀਤਾ ਗਿਆ ਅਤੇ ਹੋਣ ਵਾਲੇ ਕਾਰਜਾਂ ਨੂੰ ਪ੍ਰਵਾਨਗੀ ਦਿੱਤੀ ਗਈ। ਬੈਠਕ ਦੌਰਾਨ ਸ਼੍ਰੋਮਣੀ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਸੁਰਜੀਤ ਸਿੰਘ ਭਿੱਟੇਵੱਡ, ਵਧੀਕ ਸਕੱਤਰ ਸ. ਸੁਖਮਿੰਦਰ ਸਿੰਘ, ਮੀਤ ਸਕੱਤਰ ਸ. ਬਲਵਿੰਦਰ ਸਿੰਘ ਕਾਹਲਵਾਂ, ਮੁੱਖ ਸਕੱਤਰ ਦੇ ਓਐਸਡੀ ਸ. ਸਤਬੀਰ ਸਿੰਘ ਧਾਮੀ, ਸਹਾਇਕ ਡਾਇਰੈਕਟਰ ਵਿਦਿਆ ਪ੍ਰਿੰਸੀਪਲ ਸਤਵੰਤ ਕੌਰ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਇੰਚਾਰਜ ਵਿਦਿਆ ਸ. ਕਾਰਜ ਸਿੰਘ ਆਦਿ ਮੌਜੂਦ ਸਨ। ੩੦ ਸਤੰਬਰ

# ਸ਼੍ਰੋਮਣੀ ਕਮੇਟੀ ਸਮੂਹ ਸਿੱਖ ਮਿਸ਼ਨਰੀ ਕਾਲਜਾਂ ਦੇ ਪ੍ਰਚਾਰਕਾਂ ਦੀ ਕਰੇਗੀ ਕਾਨਫਰੰਸ -ਬੀਬੀ ਜਗੀਰ ਕੌਰ

## ਸਿੱਖ ਮਿਸ਼ਨਰੀ ਕਾਲਜਾਂ ਦੇ ਪ੍ਰਬੰਧਕਾਂ ਦੀ ਮੀਟਿੰਗ ਦੌਰਾਨ ਸ਼੍ਰੋਮਣੀ ਕਮੇਟੀ ਦੀ ਧਰਮ ਪ੍ਰਚਾਰ ਲਹਿਰ 'ਚ ਸਹਿਯੋਗ ਦਾ ਭਰੋਸਾ

ਅੰਮ੍ਰਿਤਸਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਸਿੱਖੀ ਦੇ ਪ੍ਰਚਾਰ ਪ੍ਰਸਾਰ ਲਈ ਪ੍ਰਚਾਰਕ ਪੈਦਾ ਕਰਨ ਵਾਲੇ ਸਿੱਖ ਮਿਸ਼ਨਰੀ ਕਾਲਜਾਂ ਦੇ ਪ੍ਰਿੰਸੀਪਲਾਂ ਅਤੇ ਨੁਮਾਇੰਦਿਆਂ ਨਾਲ ਇਕੱਤਰਤਾ ਕਰਕੇ ਧਰਮ ਪ੍ਰਚਾਰ ਲਹਿਰ ਨੂੰ ਸੰਯੁਕਤ ਰੂਪ ਵਿਚ ਅੱਗੇ ਵਧਾਉਣ ਲਈ ਵਿਚਾਰਾਂ ਕੀਤੀਆਂ। ਇਸ ਦੌਰਾਨ ਬੀਬੀ ਜਗੀਰ ਕੌਰ ਨੇ ਕਾਲਜਾਂ ਦੇ ਨੁਮਾਇੰਦਿਆਂ ਨੂੰ ਧਰਮ ਪ੍ਰਚਾਰ ਕਮੇਟੀ ਵੱਲੋਂ ਆਰੰਭ ਕੀਤੀ ਗਈ 'ਘਰਿ ਘਰਿ ਅੰਦਰਿ ਧਰਮਸਾਲ' ਲਹਿਰ ਵਿਚ ਸਹਿਯੋਗੀ ਬਣਨ ਲਈ ਕਿਹਾ, ਜਿਸ 'ਤੇ ਸਭ ਨੇ ਸਹਿਮਤੀ ਪ੍ਰਗਟਾਈ ਅਤੇ ਆਪੋ-ਆਪਣੇ ਕਾਲਜਾਂ ਦੇ ਵਿਦਿਆਰਥੀਆਂ ਦੀਆਂ ਸੇਵਾਵਾਂ ਦੇਣ ਦਾ ਐਲਾਨ ਕੀਤਾ। ਦੱਸਣਯੋਗ ਹੈ ਕਿ ਸ਼੍ਰੋਮਣੀ ਕਮੇਟੀ ਦੀ ਧਰਮ ਪ੍ਰਚਾਰ ਕਮੇਟੀ ਵੱਲੋਂ ਪੂਰੇ ਪੰਜਾਬ ਦੇ ਪਿੰਡਾਂ ਅੰਦਰ ਘਰ ਘਰ ਤੱਕ ਸਿੱਖੀ ਪ੍ਰਚਾਰ ਕਰਨ ਲਈ ਇਹ ਲਹਿਰ ਸ਼ੁਰੂ ਕੀਤੀ ਗਈ, ਜਿਸ ਤਹਿਤ ਇੱਕੋ ਸਮੇਂ ੨੦੦ ਪਿੰਡਾਂ ਵਿਚ ਧਰਮ ਪ੍ਰਚਾਰ ਕੀਤਾ ਜਾਂਦਾ ਹੈ। ਪਿੰਡਾਂ ਵਿਚ ਇਕ-ਇਕ ਹਫ਼ਤੇ ਦੇ ਪ੍ਰੋਗਰਾਮ ਤਹਿਤ ਸੰਗਤ ਦੇ ਨਾਲ-ਨਾਲ ਸਿੱਖ ਨੌਜੁਆਨਾਂ ਅਤੇ ਬੱਚਿਆਂ ਨੂੰ ਗੁਰਬਾਣੀ ਅਤੇ ਸਿੱਖ ਇਤਿਹਾਸ ਨਾਲ ਜੋੜਿਆ ਜਾ ਰਿਹਾ ਹੈ। ਇਸੇ ਦੇ ਵਿਸਥਾਰ ਨੂੰ ਲੈ ਕੇ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਸ਼੍ਰੋਮਣੀ ਕਮੇਟੀ ਦੇ ਪ੍ਰਬੰਧ ਵਾਲੇ ਸਿੱਖ ਮਿਸ਼ਨਰੀ ਕਾਲਜਾਂ ਦੇ ਨਾਲ-ਨਾਲ ਵੱਖ-ਵੱਖ ਸੰਸਥਾਵਾਂ ਵੱਲੋਂ ਚਲਾਏ ਜਾ ਰਹੇ ਸਿੱਖ ਮਿਸ਼ਨਰੀ ਕਾਲਜਾਂ ਦੇ ਪ੍ਰਬੰਧਕਾਂ ਨਾਲ ਮੀਟਿੰਗ ਕੀਤੀ। ਇਸ ਸਬੰਧ ਵਿਚ ਬੀਬੀ ਜਗੀਰ ਕੌਰ ਨੇ ਦੱਸਿਆ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਪ੍ਰਵਾਨਤ ਸਿੱਖ ਰਹਿਤ ਮਰਯਾਦਾ ਅਨੁਸਾਰ ਵੱਖ-ਵੱਖ ਸਿੱਖ ਮਿਸ਼ਨਰੀ ਕਾਲਜ ਕਾਰਜਸ਼ੀਲ ਹਨ, ਜਿਨ੍ਹਾਂ ਨੇ ਵੱਡੀ ਪੱਧਰ ''ਤੇ ਪ੍ਰਚਾਰਕ, ਰਾਗੀ ਅਤੇ ਤਬਲਾ ਵਾਦਕ ਪੈਦਾ ਕਰਕੇ ਪ੍ਰਚਾਰ ਦੇ ਖੇਤਰ ਵਿਚ ਜ਼ਿਕਰਯੋਗ ਸੇਵਾਵਾਂ ਦਿੱਤੀਆਂ ਹਨ। ਉਨ੍ਹਾਂ ਕਿਹਾ ਕਿ ਮੌਜੂਦਾ ਸਮਾਂ ਸੰਯੁਕਤ ਰੂਪ ਵਿਚ ਧਰਮ ਪ੍ਰਚਾਰ ਦੇ ਖੇਤਰ ਵਿਚ ਅੱਗੇ ਵਧਣ ਦਾ ਹੈ, ਜਿਸ ਨੂੰ ਲੈ ਕੇ ਭਾਵਪੂਰਤ ਮੀਟਿੰਗ ਹੋਈ ਹੈ। ਉਨ੍ਹਾਂ ਦੱਸਿਆ ਕਿ ਹਰ ਸਿੱਖ ਮਿਸ਼ਨਰੀ ਅਦਾਰੇ ਨੇ ਸ਼੍ਰੋਮਣੀ ਕਮੇਟੀ ਨੂੰ ਸਹਿਯੋਗ ਦੇਣ ਦੀ ਵਚਨਬੱਧਤਾ ਪ੍ਰਗਟਾਈ ਹੈ ਅਤੇ ਮੌਜੂਦਾ ਸਮੇਂ ਚਲਾਈ ਜਾ ਰਹੀ ਧਰਮ ਪ੍ਰਚਾਰ ਲਹਿਰ ਵਿਚ ਆਪਣਾ ਯੋਗਦਾਨ ਦੇਣ ਲਈ ਹਾਮੀ ਭਰੀ ਹੈ। ਉਨ੍ਹਾਂ ਕਿਹਾ ਕਿ ਇਸ ਲਹਿਰ ਤਹਿਤ ਪੰਜਾਬ ਦੇ ਹਰ ਪਿੰਡ ਤੱਕ ਪਹੁੰਚ ਕਰਕੇ ਘਰ ਘਰ ਅੰਦਰ ਸਿੱਖੀ ਪ੍ਰਚਾਰ ਕੀਤਾ ਜਾਵੇਗਾ।

ਹੁਣ ਸਿੱਖ ਮਿਸ਼ਨਰੀ ਕਾਲਜਾਂ ਵਲੋਂ ਆਪਣੇ ਵਿਦਿਆਰਥੀਆਂ ਦੀਆਂ ਸੇਵਾਵਾਂ ਦੇਣ ਨਾਲ ਇਸ ਵਿਚ ਵੱਡਾ ਵਾਧਾ ਹੋਵੇਗਾ ਅਤੇ ਇਕੋ ਸਮੇਂ ੨੦੦ ਦੀ ਥਾਂ ਹੋਰ ਵੱਡੀ ਪੱਧਰ 'ਤੇ ਪਿੰਡਾਂ ਤੱਕ ਪਹੁੰਚ ਹੋ ਸਕੇਗੀ। ਇਸ ਦੌਰਾਨ ਬੀਬੀ ਜਗੀਰ ਕੌਰ ਨੇ ਇਹ ਵੀ ਐਲਾਨ ਕੀਤਾ ਕਿ ਅਕਤੂਬਰ ਮਹੀਨੇ ਵਿਚ ਸਿੱਖ ਮਿਸ਼ਨਰੀ ਕਾਲਜਾਂ ਤੋਂ ਸਿੱਖਿਆ ਪ੍ਰਾਪਤ ਕਰਕੇ ਜਾ ਚੁੱਕੇ ਅਤੇ ਪੜ੍ਹ ਰਹੇ ਵਿਦਿਆਰਥੀਆਂ ਦੀ ਇਕ ਕਾਨਫਰੰਸ ਦਾ ਆਯੋਜਨ ਕੀਤਾ ਜਾਵੇਗਾ ਅਤੇ ਇਹ ਸਿਲਸਿਲਾ ਅਗਲੇ ਸਮਿਆਂ ਵਿਚ ਵੀ ਜਾਰੀ ਰੱਖਿਆ ਜਾਵੇਗਾ। ਅੱਜ ਦੀ ਇਕੱਤਰਤਾ ਵਿਚ ੨੯ ਸਿੱਖ ਮਿਸ਼ਨਰੀ ਕਾਲਜਾਂ ਦੇ ਪ੍ਰਤੀਨਿਧਾਂ ਨੇ ਸ਼ਮੂਲੀਅਤ ਕੀਤੀ ਅਤੇ ਆਪੋ ਆਪਣੇ ਵਿਚਾਰ ਦਿੱਤੇ। ਇਸ ਮੌਕੇ ਬੀਬੀ ਜਗੀਰ ਕੌਰ ਨੇ ਪੁੱਜੇ ਹਰ ਨੁਮਾਇੰਦੇ ਨੂੰ ਗੁਰੂ ਬਖ਼ਸ਼ਿਸ਼ ਸਿਰੋਪਾਓ ਦੇ ਕੇ ਸਨਮਾਨਿਤ ਕੀਤਾ। ਇਕੱਤਰਤਾ ਮੌਕੇ ਓਐਸਡੀ ਡਾ. ਅਮਰੀਕ ਸਿੰਘ ਲਤੀਫਪੁਰ, ਮੀਤ ਸਕੱਤਰ ਸ. ਸਿਮਰਜੀਤ ਸਿੰਘ, ਆਨਰੇਰੀ ਸਕੱਤਰ ਡਾ. ਗੁਰਮੀਤ ਸਿੰਘ, ਡਾ. ਚਮਕੌਰ ਸਿੰਘ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ ਆਦਿ ਹਾਜ਼ਰ ਸਨ।

## ਰੋਪੜ ਨੇੜਲੇ ਪਿੰਡ 'ਚ ਗੁਰਦੁਆਰਾ ਸਾਹਿਬ ਅੰਦਰ ਨਾਚ ਦੀ ਬੀਬੀ ਜਗੀਰ ਕੌਰ ਨੇ ਕੀਤੀ ਨਿੰਦਾ

ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਨੇ ਰੋਪੜ ਦੇ ਪਿੰਡ ਰੋਡ ਮਾਜਰਾ ਵਿਚ ਗੁਰਦੁਆਰਾ ਸਾਹਿਬ ਵਿਖੇ ਇਕ ਵਿਆਹ ਸਮਾਗਮ ਦੌਰਾਨ ਸਿੱਖ ਮਰਯਾਦਾ ਦੀ ਉਲੰਘਣਾ ਕਰਕੇ ਨਚਾਏ ਗਏ ਨਾਚ ਦਾ ਸਖ਼ਤ ਨੋਟਿਸ ਲੈਂਦਿਆਂ ਦੋਸ਼ੀਆਂ ਖਿਲਾਫ਼ ਕਾਰਵਾਈ ਦੀ ਮੰਗ ਕੀਤੀ ਹੈ। ਉਨ੍ਹਾਂ ਕਿਹਾ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਨੂੰ ਇਸ ਮਾਮਲੇ ਸਬੰਧੀ ਕਾਰਵਾਈ ਕਰਨ ਲਈ ਅਪੀਲ ਕੀਤੀ ਜਾਵੇਗੀ ਅਤੇ ਐਸਐਸਪੀ ਰੋਪੜ ਨੂੰ ਵੀ ਦਰਖ਼ਾਸਤ ਦੇ ਕੇ ਸਖ਼ਤ ਕਾਰਵਾਈ ਮੰਗੀ ਜਾਵੇਗੀ, ਤਾਂ ਜੋ ਅੱਗੇ ਤੋਂ ਕੋਈ ਗੁਰੂ ਘਰ ਦੀ ਮਰਯਾਦਾ ਦੀ ਤੌਹੀਨ ਨਾ ਕਰੇ। ਸ਼੍ਰੋਮਣੀ ਕਮੇਟੀ ਪ੍ਰਧਾਨ ਨੇ ਜਾਣਕਾਰੀ ਦਿੰਦਿਆਂ ਦੱਸਿਆ ਕਿ ਰੋਪੜ ਦੇ ਸਬੰਧਤ ਪਿੰਡ ਵਿਚ ਗੁਰਦੁਆਰਾ ਸਾਹਿਬ ਵਿਚ ਲਗਾਏ ਪੰਡਾਲ ਅੰਦਰ ਨਾਚ ਨਚਾ ਕੇ ਗੁਰੂ ਘਰ ਦੇ ਸਤਿਕਾਰ ਨੂੰ ਠੇਸ ਪਹੁੰਚਾਈ ਗਈ ਹੈ। ਉਨ੍ਹਾਂ ਕਿਹਾ ਕਿ ਇਸ ਸਬੰਧ ਵਿਚ ਵੀਡੀਓ ਸੰਗਤ ਨੇ ਉਨ੍ਹਾਂ ਪਾਸ ਭੇਜੀਆਂ ਹਨ, ਜਿਸ ਨੂੰ ਲੈ ਕੇ ਸ਼੍ਰੋਮਣੀ ਕਮੇਟੀ ਵੱਲੋਂ ਰੋਪੜ ਦੇ ਪੁਲਿਸ ਪ੍ਰਸ਼ਾਸਨ ਨੂੰ ਲਿਖਿਆ ਜਾ ਰਿਹਾ ਹੈ। ਉਨ੍ਹਾਂ ਕਿਹਾ ਕਿ ਇਸ ਸਬੰਧ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਵੀ ਕਾਰਵਾਈ ਲਈ ਬੇਨਤੀ ਕੀਤੀ ਜਾਵੇਗੀ।

ਬੀਬੀ ਜਗੀਰ ਕੌਰ ਨੇ ਕਿਹਾ ਕਿ ਦੁੱਖ ਦੀ ਗੱਲ ਹੈ ਕਿ ਸਿੱਖੀ ਪ੍ਰਚਾਰ ਦੇ ਕੇਂਦਰ ਗੁਰਦੁਆਰਾ ਸਾਹਿਬ ਵਿਚ ਅਜਿਹੀ ਮਨਮਤ ਕੀਤੀ ਗਈ ਹੈ। ਉਨ੍ਹਾਂ ਕਿਹਾ ਕਿ ਸਾਹਮਣੇ ਆਈ ਜਾਣਕਾਰੀ ਅਨੁਸਾਰ ਬਾਬਾ ਗਾਜੀਦਾਸ ਕਲੱਬ ਦੇ ਪ੍ਰਧਾਨ ਦਵਿੰਦਰ ਸਿੰਘ ਬਾਜਵਾ ਨੇ ਇਹ ਹਰਕਤ ਕਰਵਾਈ ਹੈ ਅਤੇ ਸ਼੍ਰੋਮਣੀ ਕਮੇਟੀ ਇਸ ਬਾਰੇ ਮੁਕੰਮਲ ਜਾਣਕਾਰੀ ਪ੍ਰਾਪਤ ਕਰੇਗੀ। ਉਨ੍ਹਾਂ ਕਿਹਾ ਕਿ ਦੋਸ਼ੀਆਂ ਨੂੰ ਕਿਸੇ ਵੀ ਕੀਮਤ 'ਤੇ ਬਖ਼ਸ਼ਿਆ ਨਹੀਂ ਜਾਣਾ ਚਾਹੀਦਾ। ੩੦ ਸਤੰਬਰ ■

ਹਿਸਾਬ-ਕਿਤਾਬ

ੴ ਸ੍ਰੀ ਵਾਹਿਗੁਰੂ ਜੀ ਕੀ ਫ਼ਤਹ॥

## ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।

## ਚਿੱਠਾ ਆਮਦਨ/ਖ਼ਰਚ ਜਨਰਲ ਬੋਰਡ ਫੰਡ, ਮਹੀਨਾ ਜੂਨ ੨੦੨੧

| ਸੀ: ਨੰ: | ਨਾਮ ਖਾਤਾ | ਪੰਨਾ | ਨਾਮ | ਜਮ੍ਹਾਂ |
|---|---|---|---|---|
| ੧ | ਇੰਟਰਨੈਟ | ੮੩੪/੨ | ੩੬੦੭੮ | |
| ੨ | ਐਂਟਰਟੇਨਮੈਂਟ | ੧੯੭/੧ | ੨੫੦੭੫ | |
| ੩ | ਕਿਰਾਇਆ ਕੁਆਟਰ ਸ਼੍ਰੋਮਣੀ ਕਮੇਟੀ ਮੁਲਾਜ਼ਮਾਂ | ੧੬੭/੧ | | ੪੨੭੯੭ |
| ੪ | ਕੰਪਿਊਟਰ ਖਰਚ | ੩੨੭/੧ | ੫੩੩੭੦ | |
| ੫ | ਖਰਚ ਗੁਰਦੁਆਰਾ ਗਜ਼ਟ | ੧੫੯/੧ | ੧੧੮੩੨੬ | |
| ੬ | ਖਰਚ ਗੱਡੀਆਂ (ਤੇਲ, ਮੁਰੰਮਤ, ਬੀਮਾ) | ੭੩੫/੨ | ੨੫੦੬੫੩ | |
| ੭ | ਖਰਚ ਗੱਡੀ (ਸਬ ਆਫਿਸ ਕੁਰੂਕਸ਼ੇਤਰ, ਹਰਿਆਣਾ) | ੮੩੦/੨ | ੨੬੬੬੦ | |
| ੮ | ਖਰਚ ਗੱਡੀ (ਸਬ ਆਫਿਸ ਚੰਡੀਗੜ੍ਹ) | ੩੭੧/੧ | ੩੪੩੫੦ | ੬੫੦੦ |
| ੯ | ਖਰਚ ਸਬ ਆਫਿਸ ਚੰਡੀਗੜ੍ਹ (ਐਂਟਰਟੇਨਮੈਂਟ) | ੩੭੯/੧ | ੩੩੫੯੨ | |
| ੧੦ | ਖਰਚ ਸਬ ਆਫਿਸ ਚੰਡੀਗੜ੍ਹ (ਫੁਟਕਲ) | ੩੮੪/੧ | ੨੫੦੬੮ | |
| ੧੧ | ਖਰਚ ਸਬ ਆਫਿਸ ਚੰਡੀਗੜ੍ਹ (ਬਿਜਲੀ, ਪਾਣੀ, ਟੈਲੀਫੋਨ) | ੩੮੯/੧ | ੪੦੨੭੫ | |
| ੧੨ | ਖਰਚ ਸ੍ਰੀ ਕਲਗੀਧਰ ਨਿਵਾਸ (ਐਂਟਰਟੇਨਮੈਂਟ) | ੧੯੪/੧ | ੨੯੮੨੦ | |
| ੧੩ | ਖਰਚ ਸ੍ਰੀ ਕਲਗੀਧਰ ਨਿਵਾਸ (ਫੁਟਕਲ) | ੧੮੮/੧ | ੧੦੮੭੦ | |
| ੧੪ | ਖਰਚ ਸ੍ਰੀ ਕਲਗੀਧਰ ਨਿਵਾਸ (ਬਿਜਲੀ, ਪਾਣੀ, ਟੈਲੀਫੋਨ) | ੧੯੧/੧ | ੭੭੬ | |
| ੧੫ | ਗਰਾਊਂਡ ਰੇਟ ਸ੍ਰੀ ਕਲਗੀਧਰ ਨਿਵਾਸ ਚੰਡੀਗੜ੍ਹ | ੨੧੮/੧ | ੨੭੬੪੫ | |
| ੧੬ | ਟੈਲੀਫੋਨ ਇੰਟਰਨਲ | ੫੧੧/੨ | ੫੦੨੩੩ | |
| ੧੭ | ਟੈਲੀਫੋਨ ਦਫਤਰ | ੫੦੧/੨ | ੬੮੩੩ | |
| ੧੮ | ਠੇਕਾ ਜ਼ਮੀਨ ਪਿੰਡ ਜਰਗ ਤਹਿ:ਪਾਇਲ | ੩੦੭/੧ | | ੬੪੦੦੦ |
| ੧੯ | ਡਾਕ ਖਰਚ | ੩੩੯/੧ | ੪੩੯੦ | |
| ੨੦ | ਤਨਖਾਹ ਸ੍ਰੀ ਕਲਗੀਧਰ ਨਿਵਾਸ ਚੰਡੀਗੜ੍ਹ | ੧੮੩/੧ | ੨੨੨੪੦੪ | |
| ੨੧ | ਤਨਖਾਹ ਸਬ ਆਫਿਸ ਚੰਡੀਗੜ੍ਹ | ੨੧੨/੧ | ੧੦੯੧੫੯੪ | |
| ੨੨ | ਤਨਖਾਹ ਸਬ ਆਫਿਸ ਕੁਰੂਕਸ਼ੇਤਰ | ੮੦੧/੨ | ੩੦੫੩੯੫ | |
| ੨੩ | ਤਨਖਾਹ ਇੰਸਪੈਕਸ਼ਨ ਵਿਭਾਗ | ੫੩੧/੨ | ੪੬੬੩੨੫੭ | |
| ੨੪ | ਤਨਖਾਹ ਜਨਰਲ ਵਿਭਾਗ ਕਲਰਕ | ੫੧੯/੨ | ੧੬੨੭੩੨੮੨ | |
| ੨੫ | ਤਨਖਾਹ ਸਬ ਆਫਿਸ ਤਖਤ ਸ੍ਰੀ ਕੇਸਗੜ੍ਹ ਸਾਹਿਬ ਸ੍ਰੀ ਅਨੰਦਪੁਰ ਸਾਹਿਬ | ੩੬੩/੧ | ੧੮੯੮੦੧ | |
| ੨੬ | ਤਨਖਾਹ ਸਬ ਆਫਿਸ ਤਲਵੰਡੀ ਸਾਬੋ, ਬਠਿੰਡਾ | ੩੫੫/੧ | ੨੩੮੮੭੯ | |
| ੨੭ | ਦਸਵੰਧ ਗੁਰਦੁਆਰਾ ਸਾਹਿਬ ਦਫਾ ੮੫ ਤੋਂ | ੦੬/੧ | | ੨੬੩੯੫੬੭੧ |
| ੨੮ | ਦਸਵੰਧ ਗੁਰਦੁਆਰਾ ਸਾਹਿਬ ਦਫਾ ੮੭ ਤੋਂ | ੬੧/੧ | | ੭੬੫੦੧੩੦ |
| ੨੯ | ਪਬਲੀਸਿਟੀ | ੨੭੫/੧ | ੪੯੭੭੫ | |
| ੩੦ | ਫੁਟਕਲ | ੨੮੮/੧ | ੫੭੮੬੫ | ੫੮੫੦੦੦ |

| | | | | |
|---|---|---|---|---|
| ੩੧ | ਬੀਮਾ ਮੈਂਬਰ ਸਾਹਿਬਾਨ (ਮੈਡੀਕਲ+ਐਕਸੀਡੈਂਟਲ) | ੨੦੯/੧ | | ੧੯੮੨੪ |
| ੩੨ | ਮੁਰੰਮਤ ਸਮਾਨ | ੨੪੫/੧ | ੧੩੯੧੩ | |
| ੩੩ | ਮੁਕੱਦਮੇ ਸਮੇਤ ਖਰਚਾ ਜੁਡੀਸ਼ਲ ਕਮਿਸ਼ਨ | ੨੫੮/੧ | ੯੩੫੯੧੨ | |
| ੩੪ | ਰੌਸ਼ਨੀ | ੮੧੩/੨ | ੬੪੬੭੩ | |
| ੩੫ | ਵਰਦੀਆਂ ਮੁਲਾਜ਼ਮਾਂ | ੬੯੯/੨ | ੧੬੩੮੪੬ | |
| ੩੬ | ਸਟੇਸ਼ਨਰੀ ਦਫਤਰ | ੨੪੯/੧ | ੧੫੭੩੪੦ | |
| ੩੭ | ਸਫਰ ਖਰਚ ਪ੍ਰਧਾਨ ਸਾਹਿਬ ਅਤੇ ਮੈਂਬਰ ਸਾਹਿਬਾਨ | ੬੬੪/੨ | ੨੭੮੨੫੧ | |
| ੩੮ | ਸਫਰ ਖਰਚ ਮੁਲਾਜ਼ਮਾਂ | ੫੮੩/੨ | ੫੨੭੯੪੨ | |
| ੩੯ | ਸਮਾਨ ਕੰਪਿਊਟਰ | ੩੨੨/੧ | ੧੩੮੩੦੦ | |
| ੪੦ | ਸਮਾਨ ਤੇ ਕਿਤਾਬਾਂ ਸਬ ਆਫਿਸ ਚੰਡੀਗੜ੍ਹ | ੨੨੦/੧ | ੭੫੫੦ | |
| ੪੧ | ਸਮਾਨ ਤੇ ਫਰਨੀਚਰ ਦਫਤਰ | ੨੩੫/੧ | ੩੩੪੪੦ | |
| ੪੨ | ਸਹਾਇਤਾ ਇਮਾਰਤ ਗੁਰਦੁਆਰਾ ਸ੍ਰੀ ਕਲਗੀਧਰ ਨਿਵਾਸ ਚੰਡੀਗੜ੍ਹ | ੧੮੦/੧ | | ੩੩੦੦੦ |
| ੪੩ | ਸਹਾਇਤਾ ਗਰੀਬ ਬੱਚਿਆਂ ਦੀ ਪੜ੍ਹਾਈ | ੧੦੩੮/੩ | ੪੦੦੦੦ | |
| ੪੪ | ਸਹਾਇਤਾ ਮੀਰੀ ਪੀਰੀ ਮੈਡੀਕਲ ਕਾਲਜ ਸ਼ਾਹਬਾਦ ਮਾਰਕੰਡਾ ਹਰਿਆਣਾ | ੭੮੦/੨ | ੬੫੦੦੦੦੦ | ੬੦੦੦੦੦੦ |
| ੪੫ | ਸਹਾਇਤਾ ਸ੍ਰੀ ਗੁਰੂ ਗ੍ਰੰਥ ਸਾਹਿਬ ਮੈਮੋਰੀਅਲ ਟਰੱਸਟ ਫਤਹਿਗੜ੍ਹ ਸਾਹਿਬ | ੭੯੦/੨ | ੫੦੦੦੦੦੦ | ੫੦੦੦੦੦੦ |
| ੪੬ | ਸੂਦ ਬੈਂਕਾਂ | ੧੭੦੬/੪ | | ੧੬੯੯੯੮ |
| | ਨਿਰੋਲ ਆਮਦਨ/ਖਰਚ ਦਾ ਜੋੜ | | ੩੭੭੨੭੪੩੩ | ੪੫੯੬੬੯੨੦ |

**(੧) ਹੋਰ ਲੈਣਦਾਰੀਆਂ ਤੇ ਦੇਣਦਾਰੀਆਂ**

| | | | | |
|---|---|---|---|---|
| ੧ | ਅਣਦਿੱਤੀ ਤਨਖਾਹ | ੧੧੨੧/੩ | ੩੬੦੭੦੪ | ੨੭੮੬੯੯ |
| ੨ | ਅਮਾਨਤ ਮੈਡੀਕਲੇਮ ਇੰਸ਼ੋਰੈਂਸ ਮੁਲਾਜ਼ਮਾਂ | ੧੧੬੧/੩ | ੯੫੪੯ | |
| ੩ | ਅਮਾਨਤਾਂ ਜਨਰਲ | ੭੦੯/੨ | ੩੦੫੬੦ | |
| ੪ | ਇੰਨਕਮ ਟੈਕਸ ਫਰਮਾਂ | ੧੭੪੦/੪ | ੧੭੩੩੫ | ੧੭੩੩੫ |
| ੫ | ਇੰਨਕਮ ਟੈਕਸ ਮੁਲਾਜ਼ਮਾਂ | ੧੭੫੯/੪ | ੧੩੨੨੬੯੦ | ੧੨੬੨੦੧੦ |
| ੬ | ਕੈਸ਼ ਹੋਣ ਯੋਗ ਚੈਕ | ੭੧੧/੨ | ੨੮੫੫੦ | |
| ੭ | ਤਨਖਾਹ ਸਟਾਫ ਆਨ ਡੈਪੂਟੇਸ਼ਨ | ੫੫੨/੨ | ੨੦੨੨੯੭ | ੫੩੭੩੪੯ |
| ੮ | ਪ੍ਰੋਫੈਸ਼ਨਲ ਟੈਕਸ | ੧੦੭੯/੩ | ੩੫੮੮੮੦੦ | ੨੬੯੯੦੦ |
| ੯ | ਪੇਸ਼ਗੀ ਜਨਰਲ | ੧੦੦੬/੩ | ੨੨੫੩੬੦ | ੭੪੫੮੭੯ |
| ੧੦ | ਲੈਣ-ਦੇਣ ਵਿਦਿਆ ਫੰਡ | ੭੭੩/੨ | | ੧੬੦੦੦ |
| ੧੧ | ਵਿਕਰੀ ਸਟਾਕ ਸਟੇਸ਼ਨਰੀ | ੧੪੪/੧ | | ੩੭੩੫ |
| ੧੨ | ਵਸੂਲਣਯੋਗ ਤਨਖਾਹ | ੭੦੨/੨ | ੧੬ | ੧੬ |
| ੧੩ | ਸਟਾਕ ਵਰਦੀਆਂ ਮੁਲਾਜ਼ਮਾਂ | ੬੯੨/੨ | | ੧੫੦੬੯੬ |
| | | ਜੋੜ:- | ੫੭੮੫੮੬੧ | ੩੨੮੧੬੧੯ |

**(੩) ਬੈਂਕਾਂ ਰਾਹੀਂ ਲੈਣ/ਦੇਣ**

੧ ਇੰਡੀਅਨ ਬੈਂਕ, ਕੱਟੜਾ ਆਹਲੂਵਾਲੀਆ ਖਾਤਾ ਨੰ.

| | | | | |
|---|---|---|---|---|
| | ੮੬੯੪/੧੭੯੩੦ | ੧੫੦੨/੪ | ੩੨੫੫੨੯੮ | ੫੦੦੦੦੦੦ |
| ੨ | ਐਚ ਡੀ ਐਫ ਸੀ ਬੈਂਕ ਖਾਤਾ ਨੰ. ੩੧੬੦੨੭ | ੧੫੭੬/੪ | ੧੪੬੪੯੮੮੨ | ੧੩੭੬੯੧੭੨ |
| ੩ | ਪੰਜਾਬ ਐਂਡ ਸਿੰਧ ਬੈਂਕ ਖਾਤਾ ਨੰ. ੨੧੨੩ | ੧੫੨੨/੪ | ੮੮੬੪੩੦੧ | ੧੧੨੯੮੯੪੩ |
| ੪ | ਪੰਜਾਬ ਨੈਸ਼ਨਲ ਬੈਂਕ ਮਾਤਾ ਗੰਗਾ ਜੀ ਨਿਵਾਸ ਖਾਤਾ ਨੰ. ੫੭੪੪ | ੧੬੧੫/੪ | ੩੨੬੫੦੫੩ | ੫੯੨੮੧੬ |
| ੫ | ਬੈਂਕ ਆਫ ਇੰਡੀਆ ਖਾਤਾ ਨੰ. ੪੬੧੨ | ੧੬੮੨/੪ | ੧੦੦੦੦ | ੮੧੦੦੬ |
| ੬ | ਸਟੇਟ ਬੈਂਕ ਆਫ ਇੰਡੀਆ ਖਾਤਾ ਨੰ. ੬੫੦੨੨੧੬੭੦੭੫ | ੧੬੩੪/੪ | ੧੭੪੮੨੮੬੧ | ੧੦੩੨੦੭੫੨ |
| | **ਬੈਂਕ ਖਾਤਿਆਂ ਦਾ ਜੋੜ** | | **੪੭੫੨੭੩੯੫** | **੪੧੦੬੨੬੯੯** |
| | **ਜੋੜ (ਸਿਰਲੇਖ ੧+੨+੩)** | | **੯੧੦੪੦੬੮੯** | **੯੦੩੧੧੨੨੮** |
| | **ਹੱਥ ਦੀ ਬਾਕੀ** | | **੨੫੫੨੬੮** | **੯੮੪੭੨੯** |
| | **ਕੁੱਲ ਜੋੜ** | | **੯੧੨੯੫੯੫੭** | **੯੧੨੯੫੯੫੭** |

**ਸਹੀ/-**
**ਚੀਫ਼ ਅਕਾਊਂਟੈਂਟ,**

**ਸਹੀ/-**
**ਮੀਤ/ਐਡੀ: ਸਕੱਤਰ,**

**ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।**

ੴ ਸ੍ਰੀ ਵਾਹਿਗੁਰੂ ਜੀ ਕੀ ਫ਼ਤਹ॥

# ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।
## ਚਿੱਠਾ ਆਮਦਨ/ਖ਼ਰਚ ਧਰਮ ਪ੍ਰਚਾਰ ਕਮੇਟੀ, ਮਹੀਨਾ ਅਗਸਤ ੨੦੨੧

| ਸੀ: ਨੰ: | ਨਾਮ ਖਾਤਾ | ਪੰਨਾ | ਨਾਮ | ਜਮ੍ਹਾਂ |
|---|---|---|---|---|
| ੧ | ਧਾਰਮਿਕ ਫੰਡ ੮੫ | ੨੪ | ੦ | ੩੨੮੫੨੩੩੨ |
| ੨ | ਧਾਰਮਿਕ ਫੰਡ ੮੭ | ੮੬ | ੦ | ੧੫੬੨੨੦੪ |
| ੩ | ਪ੍ਰਚਾਰ ਸਹਾਇਤਾ | ੧੧੧ | ੦ | ੧੭੯੬੦੦ |
| ੪ | ਸੂਦ ਬੈਂਕਾਂ | ੧੪੯ | ੦ | ੧੦੭੨੪੬੯੯ |
| ੫ | ਧਾਰਮਿਕ ਪ੍ਰੀਖਿਆ ਵਜ਼ੀਫੇ | ੧੮੦ | ੨੫੨੧੧੬੭ | ੩੬੪੦੦ |
| ੬ | ਪੱਤਰ ਵਿਹਾਰ ਕੋਰਸ ਤੇ ਖੋਜ ਕੇਂਦਰ | ੨੦੨ | ੨੯੦੭੯੨ | ੦ |
| ੭ | ਗੁਰਮਤਿ ਪ੍ਰਕਾਸ਼ (ਪੰਜਾਬੀ ਮਾਸਿਕ ਪੱਤਰ) | ੨੨੮ | ੨੦੮੪੩੦੦ | ੧੯੦੫੦ |
| ੮ | ਗੁਰਮਤਿ ਗਿਆਨ ਹਿੰਦੀ | ੨੬੦ | ੨੯੯੩੪੬ | ੪੦੬੦ |
| ੯ | ਧਰਮ ਤੇ ਅੰਮ੍ਰਿਤ ਪ੍ਰਚਾਰ | ੨੭੯ | ੯੬੩੨੮੯ | ੦ |
| ੧੦ | ਕਿਰਾ: ਦੁਕਾਨਾਂ ਤੇ ਫਲੈਟਸ, ਯੂ.ਪੀ. ਸਿੱਖ ਮਿਸ਼ਨ | ੩੧੪ | ੦ | ੯੫੭੦੦ |
| ੧੧ | ਲਿਟਰੇਚਰ ਭੇਟਾ ਰਹਿਤ ਡਾਇਰੀਆਂ, ਕੈਲੰਡਰ, ਸੇਵਾਫਲ ਖਰੜੇ ਆਦਿ (ਛਪਾਈ ਤੇ ਖ੍ਰੀਦ) | ੩੨੦ | ੬੯੬੦੦੭ | ੦ |
| ੧੨ | ਤਨਖ਼ਾਹ ਸਟਾਫ ਦਫ਼ਤਰ | ੩੫੦ | ੪੧੬੯੩੪੧ | ੧੯੨੮ |
| ੧੩ | ਤਨਖ਼ਾਹ ਸਟਾਫ ਲਿਟਰੇਚਰ ਅਤੇ ਕਮਿਸ਼ਨ ਆਦਿ | ੩੫੭ | ੬੧੬੩੭੯ | ੦ |
| ੧੪ | ਤਨਖ਼ਾਹ ਤੇ ਸਫ਼ਰ ਖ਼ਰਚ ਅਲਾਊਂਸ ਡਰਾਈਵਰਜ਼ | ੩੬੫ | ੭੭੩੧੭੧ | ੦ |
| ੧੫ | ਤਨਖ਼ਾਹ ਧਾਰਮਿਕ ਟੀਚਰ | ੩੭੮ | ੯੮੮੦੧੮ | ੦ |
| ੧੬ | ਡਾਕ ਤੇ ਤਾਰ ਖ਼ਰਚ | ੩੮੪ | ੫੪੪੨ | ੦ |
| ੧੭ | ਫਿਲਮਾਂ ਰਾਹੀਂ ਪ੍ਰਚਾਰ (ਤਨਖ਼ਾਹ ਫਿਲਮ ਉਪਰੇ:,ਮੁੰਰ: ਤੇ ਸ:ਖ: ਆਦਿ) | ੩੯੭ | ੨੧੬੪੯੯ | ੦ |
| ੧੮ | ਖ਼ਰਚ ਗੱਡੀਆਂ (ਤੇਲ ਤੇ ਮੁਰੰਮਤਾਂ) | ੪੨੩ | ੩੫੭੪੮੨ | ੦ |
| ੧੯ | ਟੈਲੀਫੋਨ | ੪੬੦ | ੧੨੩੪੦ | ੦ |
| ੨੦ | ਮੁਰੰਮਤ ਸਮਾਨ ਦਫਤਰ | ੪੭੧ | ੬੬੫ | ੦ |
| ੨੧ | ਐਂਟਰਟੇਨਮੈਂਟ (ਆਉ ਭਗਤ) | ੫੦੨ | ੧੧੪੪੦ | ੦ |
| ੨੨ | ਵਰਦੀਆਂ ਮੁਲਾਜ਼ਮਾਂ | ੫੦੭ | ੩੧੪੧੧ | ੦ |
| ੨੩ | ਸਫ਼ਰ ਖ਼ਰਚ ਮੁਲਾਜ਼ਮਾਂ | ੫੧੯ | ੧੧੦੦੦ | ੦ |
| ੨੪ | ਫੁਟਕਲ ਦਫਤਰ ਤੇ ਰੋਸ਼ਨੀ | ੫੩੮ | ੧੫੮੫ | ੨੦੦੦ |
| ੨੫ | ਬੀਮਾ ਗੱਡੀਆਂ ਤੇ ਕੈਸ਼ | ੫੪੯ | ੪੨੯੨੧ | ੦ |
| ੨੬ | ਸ਼ਤਾਬਦੀਆਂ ਸਮਾਰੋਹ | ੬੦੧ | ੭੩੩੭੧੬ | ੨੧੪੮੫੫ |
| ੨੭ | ਐਡਵਰਟਾਈਜ਼ਮੈਂਟ (ਇਸ਼ਤਿਹਾਰਬਾਜ਼ੀ) | ੬੭੧ | ੬੫੩੧੮ | ੦ |
| ੨੮ | ਸ਼ਹੀਦ ਸਿੱਖ ਮਿਸ਼ਨਰੀ ਕਾਲਜ ਅੰਮ੍ਰਿਤਸਰ ਅਤੇ ਸੰਤ ਫਤਹਿ ਸਿੰਘ ਸੰਤ ਚੰਨਣ ਸਿੰਘ ਬੁੱਢਾ ਜੌਹੜ | ੬੮੬ | ੬੮੫੯੦੧ | ੪੭੫੭੭ |

| | | | | |
|---|---|---|---|---|
| ੨੯ | ਗਿਆਨੀ ਸੋਹਣ ਸਿੰਘ ਸੀਤਲ ਢਾਡੀ ਕਾਲਜ, ਗੁਰੂ ਕੀ ਵਡਾਲੀ | ੬੯੮ | ੨੨੦੩੭੧ | ੦ |
| ੩੦ | ਗੁਰੂ ਕਾਸ਼ੀ ਗੁ: ਇੰਸ: ਤਲਵੰਡੀ ਸਾਬੋ ਕੀ (ਬਠਿੰਡਾ) | ੭੦੯ | ੩੧੯੨੭੨ | ੨੫੦੦੦ |
| ੩੧ | ਭਾਈ ਗੁਰਦਾਸ ਵਿਦਿਆਲਾ ਜੁਬਲੀ ਧਰਮਸ਼ਾਲਾ ਫਿਰੋਜ਼ਪੁਰ | ੭੨੩ | ੧੭੦੫੫੭ | ੬੩੨੨ |
| ੩੨ | ਗੁਰਮਤਿ ਸੰਗੀਤ ਅਕੈਡਮੀ (ਸ੍ਰੀ ਅਨੰਦਪੁਰ ਸਾਹਿਬ) | ੭੩੪ | ੧੩੯੯੧੮ | ੦ |
| ੩੩ | ਸਬ-ਆਫਿਸ (ਸ੍ਰੀ ਅਨੰਦਪੁਰ ਸਾਹਿਬ) | ੭੪੬ | ੧੨੦੦ | ੦ |
| ੩੪ | ਸਬ-ਆਫਿਸ ਤਲਵੰਡੀ ਸਾਬੋ ਕੀ ਬਠਿੰਡਾ | ੭੫੧ | ੧੨੩੫੫ | ੦ |
| ੩੫ | ਗੁਰ:ਸੰਗੀਤ ਵਿਦਿਆਲੇ:(ਬਾਦੀਆ, ਮੁਕਤਸਰ ਸਾਹਿਬ, ਭੂਰਾ ਕੋਹਨਾ, ਕਾਲਾਮਾਲਾ ਸੰਗਰੂਰ) ਤਨ:,ਸ:ਖ: ਤੇ ਫੁਟ:ਆਦਿ | ੭੬੦ | ੩੪੩੮੨੫ | ੦ |
| ੩੬ | ਗੁਰਮਤਿ ਕਾਲਜ (ਸੁਲਤਾਨਪੁਰ ਲੋਧੀ, ਬਾਬਾ ਦੀਪ ਸਿੰਘ ਬਰਨਾਲਾ ਤੇ ਡੇਰਾ ਬਾਬਾ ਨਾਨਕ, ਭਾਈ ਗੁਰਦਾਸ ਵਿਦਿ: ਆਲਮਗੀਰ) ਤਨਖਾਹਾਂ, ਸਫਰ ਖਰਚ ਤੇ ਫੁਟਕਲ ਆਦਿ | ੭੮੨ | ੫੯੦੯੧੦ | ੧੩੮੧੦ |
| ੩੭ | ਬੇਬੇ ਨਾਨਕੀ ਗੁਰਮਤਿ ਸੰਗੀਤ ਅਕੈਡਮੀ ਸ੍ਰੀ ਅੰਮ੍ਰਿਤਸਰ | ੮੦੩ | ੧੦੮੫੪੦ | ੦ |
| ੩੮ | ਜਥੇ:ਗੁਰਚਰਨ ਸਿੰਘ ਟੌਹੜਾ ਇੰਸੀ: ਆਫ ਐਡਵਾਂਸ ਸਿੱਖ ਸਟੱਡੀਜ, (ਤਨਖਾਹਾਂ, ਆਨਰੇਰੀਅਮ ਤੇ ਫੁਟਕਲ ਆਦਿ) | ੮੧੭ | ੫੯੨੧੨੯ | ੧੪੦੯੪ |
| ੩੯ | ਮੁਰਮੰਤ ਇਮਾਰਤਾਂ (ਮਿਸ਼: ਕਾਲਜ ਅੰਮ੍ਰਿਤਸਰ, ਗੁਰਮਤਿ ਇੰ: ਤਲਵੰਡੀ ਸਾਬੋ, ਸੁਲਤਾਨਪੁਰ ਲੋਧੀ, ਸ੍ਰੀ ਅਨੰਦਪੁਰ ਸਾਹਿਬ, ਡੇਰਾ ਬਾਬਾ ਨਾਨਕ ਅਤੇ ਬਰਨਾਲਾ | ੮੨੭ | ੨੭੭੩੨੧ | ੦ |
| ੪੦ | ਤਨਖਾਹ ਭਾਈ ਨਗਾਹੀਆ ਜੀ ਪਬ:ਸਕੂਲ ਫਾਰ ਡੈਫ ਆਲਮਗੀਰ ਲੁਧਿਆਣਾ | ੮੩੪ | ੮੨੫੦੭ | ੦ |
| ੪੧ | ਤਨਖਾਹ ਪ੍ਰਚਾਰਕ, ਢਾਡੀ ਤੇ ਕਵੀਸ਼ਰ ਸਾਹਿਬਾਨ ਪੰਜਾਬ ਪ੍ਰਚਾਰ | ੮੪੫ | ੭੬੮੯੭੯੮ | ੨੫੦੦੦ |
| ੪੨ | ਸਫਰ ਖਰਚ ਪ੍ਰਚਾਰਕ, ਢਾਡੀ ਤੇ ਕਵੀਸ਼ਰ ਸਾਹਿਬਾਨ ਪੰਜਾਬ ਪ੍ਰਚਾਰ | ੮੫੮ | ੬੨੪੦੯੯ | ੦ |
| ੪੩ | ਦੀਵਾਨ ਮੇਲੇ ਤੇ ਕੈਂਪਸ ਪੰਜਾਬ ਪ੍ਰਚਾਰ, ਨਸ਼ਾ ਮੁਕਤੀ ਮੁਹਿੰਮ ਅਤੇ ਗੁਰਮਤਿ ਦਸਤਾਰ ਸਮਾਗਮ | ੮੮੧ | ੧੦੩੪੦੪੫ | ੦ |
| ੪੪ | ਤਨਖਾਹ ਤੇ ਸਫਰ ਖਰਚ ਸਟਾਫ਼ ਹਰਿਆਣਾ ਸਿੱਖ ਮਿਸ਼ਨ, ਕੁਰੂਕਸ਼ੇਤਰ | ੯੧੬ | ੬੪੬੯੮੫ | ੨੧੫੪੩ |
| ੪੫ | ਫੁਟਕਲ ਦਫ਼ਤਰ ਹਰਿਆਣਾ ਸਿੱਖ ਮਿਸ਼ਨ | ੯੨੭ | ੬੯੭੯ | ੦ |
| ੪੬ | ਦੀਵਾਨ, ਮੇਲੇ, ਕੈਂਪਸ ਤੇ ਫਿਲਮਾਂ ਰਾਹੀਂ ਪ੍ਰਚਾਰ ਹਰਿਆਣਾ ਸਿੱਖ ਮਿਸ਼ਨ | ੯੪੦ | ੭੩੬੧ | ੦ |
| ੪੭ | ਗੁਰ:ਵਿਦਿਆਲਾ ਸ਼ੇਖੂਪੁਰਾ ਮੰਚੂਰੀ, ਕਰਨਾਲ ਤਨ:,ਵਜੀ:, ਸ:ਖਰਚ ਤੇ ਫੁਟ: | ੯੫੪ | ੧੩੦੮੦੧ | ੦ |
| ੪੮ | ਤਨਖਾਹ ਤੇ ਸਫ਼ਰ ਖਰਚ ਸਟਾਫ਼ (ਰੌਸ਼ਨੀ, ਬਿੱਲ ਅਤੇ ਫੁਟਕਲ ਆਦਿ) ਹਿਮਾਚਲ ਪ੍ਰਦੇਸ਼ ਸਿੱਖ ਮਿਸ਼ਨ (ਗੁ: ਪਲਾਹ ਸਾਹਿਬ, ਊਨਾ) | ੯੬੪ | ੨੧੦੦੮੫ | ੦ |
| ੪੯ | ਤਨਖਾਹ ਤੇ ਸਫ਼ਰ ਖਰਚ ਸਟਾਫ਼ (ਰੌਸ਼ਨੀ, ਬਿੱਲ ਅਤੇ ਫੁਟਕਲ ਆਦਿ) ਰਾਜਸਥਾਨ ਸਿੱਖ ਮਿਸ਼ਨ (ਬੁੱਢਾ ਜੌਹੜ) | ੯੭੪ | ੫੫੮੫੪ | ੦ |

| | | | | |
|---|---|---|---|---|
| ੫੦ | ਤਨ:ਸਫਰ ਖਰਚ ਸਟਾਫ਼ (ਹਾਪੜ) ਯੂ.ਪੀ.,ਦਿੱਲੀ ਅਤੇ ਮੱਧ ਪ੍ਰਦੇਸ਼ ਮਿਸ਼ਨ | ੧੦੦੩ | ੧੬੧੯੯੫੩ | ੦ |
| ੫੧ | ਦੀਵਾਨ, ਮੇਲੇ, ਕੈਂਪਸ, ਫਿਲਮਾਂ ਰਾਹੀਂ ਪ੍ਰਚਾਰ ਅਤੇ ਗੁਰਮਤਿ ਦਸਤਾਰ ਸਮਾਗਮ, ਖਰਚ ਗੱਡੀਆਂ ਯੂ:ਪੀ:, ਦਿੱਲੀ ਅਤੇ ਮੱਧ ਪ੍ਰਦੇਸ਼ ਸਿੱਖ ਮਿਸ਼ਨ | ੧੦੧੪ | ੪੩੬੮੫ | ੦ |
| ੫੨ | ਟੈਕਸਿਸ ਹਾਊਸ ਤੇ ਪਾਣੀ ਅਤੇ ਬਿੱਲ ਬਿਜਲੀ ਮੁਰੰਮਤ ਸਮਾਨ (ਹਾਪੜ) ਯੂ:ਪੀ:, ਦਿੱਲੀ ਅਤੇ ਮੱਧ ਪ੍ਰਦੇਸ਼ ਸਿੱਖ ਮਿਸ਼ਨ | ੧੦੨੬ | ੮੪੧੬੪ | ੪੨੯੦ |
| ੫੩ | ਫੁਟਕਲ ਦਫ਼ਤਰ ਯੂ.ਪੀ., ਦਿੱਲੀ ਅਤੇ ਮੱਧ ਪ੍ਰਦੇਸ਼ ਸਿੱਖ ਮਿਸ਼ਨ | ੧੦੩੩ | ੧੪੭੫ | ੦ |
| ੫੪ | ਸ੍ਰੀ ਗੁਰੂ ਰਾਮਦਾਸ ਜੀ ਗੁਰਮਤਿ ਵਿਦਿਆਲਾ ਸ਼ਾਹਜਹਾਨਪੁਰ ਯੂ.ਪੀ. | ੧੦੪੫ | ੯੮੪੦੭ | ੦ |
| ੫੫ | ਗੁਰਦੁਆਰਾ ਗੁਰੂ ਨਾਨਕ ਦਰਬਾਰ ਯੂ.ਪੀ. | ੧੦੫੪ | ੩੪੯੭੧ | ੨੯੩੪੪੬ |
| ੫੬ | ਗੁਰ: ਸਾਹਿਬਾਨ ਨੱਕਾ ਕੂਆਂ, ਸੰਤ ਸਭਾ ਨਗੀਨਾ, ਬ੍ਰਿੰਦਾਬਨ, ਗੜਮੁਕਤੇਸਰ ਯੂ.ਪੀ. | ੧੦੬੩ | ੧੮੯੨੮ | ੬੭੫੪੬ |
| ੫੭ | ਸੰਗੀਤ ਵਿਦਿਆਲਾ ਬਗੜੀ ਗਜਰੋਲਾ ਯੂ.ਪੀ. | ੧੦੭੩ | ੫੮੩੪ | ੧੧੦੫੫ |
| ੫੮ | ਗੁਰਦੁਆਰਾ ਸਾਹਿਬਾਨ ਪਿੰਡ ਸਾਦੂਲਾਪੁਰ (ਲੋਧਾ ਕੋਠੀ) ਯੂ.ਪੀ. | ੧੦੭੯ | ੦ | ੭੮੭੦ |
| ੫੯ | ਗੁ: ਭਗਤ ਕਬੀਰ ਜੀ ਮਗਹਰ ਗੋਰਖਪੁਰ ਯੂ.ਪੀ. | ੧੦੮੧ | ੩੫੯੦੮ | ੩੩੦੩੫੨ |
| ੬੦ | ਤਨਖਾਹ ਤੇ ਸਫ਼ਰ ਖ਼ਰਚ ਸਟਾਫ਼ ਪੂਰਬੀ ਭਾਰਤ ਸਿੱਖ ਮਿਸ਼ਨ (ਕਲਕੱਤਾ) ਅਤੇ ਉੜੀਸਾ ਮਿਸ਼ਨ (ਬਿੱਲ ਫੁਟਕਲ ਆਦਿ) ਅਹਿਮਦਾਬਾਦ, ਗੁਜਰਾਤ | ੧੦੯੬ | ੫੮੨੮੨ | ੦ |
| ੬੧ | ਤਨ: ਤੇ ਸਫ਼ਰ ਖ਼ਰਚ ਸਟਾਫ਼ ਛਤੀਸਗੜ੍ਹ ਸਿੱਖ ਮਿਸ਼ਨ ਬਿਲ ਫੁਟਕਲ ਆਦਿ | ੧੧੦੮ | ੨੧੬੭੫੮ | ੦ |
| ੬੨ | ਦੀਵਾਨ, ਮੇਲੇ, ਕੈਂਪਸ ਤੇ ਫ਼ਿਲਮਾਂ ਰਾਹੀਂ ਪ੍ਰਚਾਰ, ਗੁਰਮਤਿ ਦਸਤਾਰ ਸਮਾਗਮ ਛਤੀਸਗੜ੍ਹ ਮਿਸ਼ਨ | ੧੧੧੩ | ੩੪੩੭੮ | ੦ |
| ੬੩ | ਗੁਰੂ ਨਾਨਕ ਦੇਵ ਗੁ:ਵਿਦਿ: ਛਤੀਸਗੜ੍ਹ ਮਿਸ਼ਨ (ਤਨ:ਸਫਰ ਖਰਚ ਅਤੇ ਬਿੱਲ ਆਦਿ) | ੧੧੨੨ | ੭੫੬੮੧ | ੦ |
| ੬੪ | ਤਨਖਾਹ ਤੇ ਸਫ਼ਰ ਖ਼ਰਚ ਸਟਾਫ਼ ਜੰਮੂ ਕਸ਼ਮੀਰ ਸਿੱਖ ਮਿਸ਼ਨ | ੧੧੩੨ | ੪੩੬੮੨੨ | ੦ |
| ੬੫ | ਦੀਵਾਨ, ਮੇਲੇ, ਕੈਂਪਸ ਤੇ ਫਿਲਮਾਂ ਰਾਹੀਂ ਪ੍ਰਚਾਰ, ਗੁਰਮਤਿ ਦਸਤਾਰ ਸਮਾਗਮ ਜੰਮੂ ਕਸ਼ਮੀਰ ਸਿੱਖ ਮਿਸ਼ਨ | ੧੧੩੭ | ੨੫੭੨੦ | ੦ |
| ੬੬ | ਫੁਟਕਲ ਦਫ਼ਤਰ ਲੰਗਰ (ਆਉ ਭਗਤ) ਜੰਮੂ ਕਸ਼ਮੀਰ ਸਿੱਖ ਮਿਸ਼ਨ | ੧੧੪੩ | ੧੮੮੧ | ੦ |
| ੬੭ | ਤਨਖਾਹ ਤੇ ਸਫਰ ਖਰਚ ਸਟਾਫ਼ ਉਤਰਾਂਚਲ ਸਿੱਖ ਮਿਸ਼ਨ, ਫੁਟਕਲ ਆਦਿ (ਕਾਸ਼ੀਪੁਰ) | ੧੧੫੦ | ੨੮੨੧੦੧ | ੦ |
| ੬੮ | ਸਹਾਇਤਾ ਗੁਰਦੁਆਰਾ ਸਾਹਿਬਾਨ | ੧੧੮੮ | ੧੭੩੪੭੦੦ | ੦ |
| ੬੯ | ਸਹਾਇਤਾ ਭੇਟਾ ਰਹਿਤ ਕੀਰਤਨੀ ਸਾਜ਼ | ੧੨੪੫ | ੧੬੫੭੦੦ | ੦ |
| ੭੦ | ਸਹਾਇਤਾ ਪੰਜਾਬ ਤੋਂ ਬਾਹਰਲੇ ਗੁਰਦੁਆਰਾ ਸਾਹਿਬਾਨ | ੧੨੫੯ | ੧੦੦੦੦੦੦ | ੦ |

| | | | | |
|---|---|---|---|---|
| ੭੧ | ਸਹਾਇਤਾ ਧਾਰਮਿਕ ਵਿਦਿਆ ਸਕੂਲਾਂ/ਕਾਲਜਾਂ, ਯੂਨੀਵਰਸਿਟੀ | ੧੨੭੩ | ੧੭੩੦੦੦ | ੦ |
| ੭੨ | ਸਹਾਇਤਾ ਧਰਮ ਪ੍ਰਚਾਰ ਵਿਦਿਆਰਥੀ ਖੇਤਰ ਅਤੇ ਸਿੱਖ ਸ਼ਸਤਰ ਵਿਦਿਆ (ਗਤਕਾ) | ੧੨੯੭ | ੯੧੩੦੫ | ੦ |
| ੭੩ | ਸਹਾਇਤਾ ਪੀੜ੍ਹਤ ਪਰਿਵਾਰ | ੧੩੫੧ | ੧੫੮੪੦੦੦ | ੧੦੦੦੦ |
| ੭੪ | ਸਹਾਇਤਾ ਧਾਰਮਿਕ, ਪੰਥਕ ਤੇ ਸਮਾਜ ਸੇਵੀ ਸੰਸਥਾਵਾਂ, ਪਿੰਡਾਂ ਦੇ ਗ੍ਰੰਥੀ ਸਿੰਘਾਂ ਰਾਹੀਂ ਪ੍ਰਚਾਰ, ਪੰਥਕ ਵਿਦਿਵਾਨਾਂ ਨੂੰ ਸਨਮਾਨ | ੧੩੯੭ | ੧੫੦੦੦੦ | ੦ |
| ੭੫ | ਸਹਾਇਤਾ ਗੁਰਦੁਆਰਾ ਸਾਹਿਬਾਨ, ਪੀੜ੍ਹਤ ਪਰੀਵਾਰ, ਲਾਇਬ੍ਰੇਰੀਆ ਆਦਿ ਹਰਿਆਣਾ ਸਿੱਖ ਮਿਸ਼ਨ | ੧੪੩੩ | ੭੫੦੦੦ | ੦ |
| ੭੬ | ਸਹਾਇਤਾ ਬੀਬੀ ਭਾਨੀ ਕੰਨਿਆ ਨੇਤਰਹੀਣ ਵਿਦਿ: ਸੰਨ ਸਾਹਿਬ ਛੇਹਰਟਾ ਰੋਡ ਸ੍ਰੀ ਅੰਮ੍ਰਿਤਸਰ | ੧੪੫੯ | ੫੦੦੦੦ | ੦ |
| ੭੭ | ਸਟਾਕ ਲਿਟਰੇਚਰ, ਡਾਇਰੀ, ਕੈਲੰਡਰ ਆਦਿ (ਛਪਾਈ) ਪੂੰਜੀਗਤ ਖਰਚੇ | ੧੫੦੬ | ੬੩੯੦੧੫ | ੧੬੯੫੭੩ |
| ੭੮ | ਸਮਾਨ ਦਫਤਰ ਧਰਮ ਪ੍ਰਚਾਰ | ੧੫੬੧ | ੨੩੦੦ | ੦ |
| ੭੯ | ਸਮਾਨ ਦਫਤਰ ਯੂ.ਪੀ, ਮੱਧ ਪ੍ਰਦੇਸ਼., ਦਿੱਲੀ ਅਤੇ ਸਿੱਖ ਮਿਸ਼ਨ ਹਾਪੁੜ | ੧੬੧੩ | ੨੫੦੦੦ | ੦ |
| ੮੦ | ਸਮਾਨ ਗੁਰ:ਵਿਦਿ:ਬਾਬਾ ਦੀਪ ਸਿੰਘ ਬਰਨਾਲਾ | ੧੬੨੭ | ੧੬੧੦੦ | ੦ |
| ੮੧ | ਆਮਦਨ ਕਰ | ੧੭੬੬ | ੨੦੯੦੦੦ | ੨੬੧੯੫੦ |
| ੮੨ | ਟੀ.ਡੀ.ਐਸ. (ਅਦਾਇਗੀ ਯੋਗ) | ੧੭੯੧ | ੧੭੭੫੭ | ੨੦੨੧ |
| ੮੩ | ਪ੍ਰੋਫੈਸ਼ਨਲ ਟੈਕਸ ਪੰਜਾਬ ਸਰਕਾਰ | ੧੯੫੨ | ੦ | ੪੪੨੦੦ |
| ੮੪ | ਅਣਦਿੱਤੀ ਤਨਖਾਹ | ੨੦੦੩ | ੧੧੨੫ | ੨੦੨੭੫ |
| ੮੫ | ਅਣਦਿੱਤੇ ਬਿਲਜ਼ ਸ਼੍ਰੋਮਣੀ ਕਮੇਟੀ (ਗੁਰਬਾਣੀ ਤੇ ਗੁਰਮਤਿ ਲਿਟ: ਫੰਡ) | ੨੦੩੧ | ੦ | ੨੯੮੪੦ |
| ੮੬ | ਪੇਸ਼ਗੀ ਜਨਰਲ | ੨੦੮੦ | ੬੪੧੩੮੮੯ | ੫੮੧੭੨੦੯ |
| ੮੭ | ਜਮਾਨਤ ਵਿਦਿਆਰਥੀਆਂ | ੨੨੮੫ | ੨੨੦੦ | ੦ |
| ੮੮ | ਅਮਾਨਤ ਕਿਰਾਇਆ ਤੇ ਬਿਜਲੀ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ | ੨੩੧੩ | ੯੬੬੬੩ | ੯੬੬੬੩ |
| ੮੯ | ਅਮਾਨਤ ਕਿਰਾਇਆ ਸ੍ਰੀ ਫਤਹਿਗੜ੍ਹ ਸਾਹਿਬ | ੨੩੩੯ | ੪੦੦੦੦ | ੮੦੦੦ |
| ੯੦ | ਅਮਾਨਤ ਕਿਰਾਇਆ ਤਲਵੰਡੀ ਸਾਬੋ, ਬਠਿੰਡਾ | ੨੩੪੬ | ੦ | ੨੧੧੭੭ |
| ੯੧ | ਅਮਾਨਤ ਸ਼੍ਰੋਮਣੀ ਕਮੇਟੀ | ੨੩੬੧ | ੨੦੬੫੦ | ੨੦੬੫੦ |
| ੯੨ | ਲੈਣ ਦੇਣ ਸ਼੍ਰੋਮਣੀ ਕਮੇਟੀ | ੨੩੭੩ | ੨੧੧੨੬੫੯ | ੦ |
| ੯੩ | ਅਮਾਨਤ ਕਿਰਾਇਆ ਤਖਤ ਸ੍ਰੀ ਕੇਸਗੜ੍ਹ ਸਾਹਿਬ ਸ੍ਰੀ ਅਨੰਦਪੁਰ ਸਾਹਿਬ | ੨੩੭੭ | ੦ | ੧੩੫੧ |
| ੯੪ | ਅਮਾਨਤ ਮੁਲਾਜ਼ਮਾਂ ਭਲਾਈ ਪ੍ਰਚਾਰਕ ਸਾਹਿਬਾਨ | ੨੩੮੭ | ੦ | ੫੩੩੦੦ |
| ੯੫ | ਪ੍ਰੋ: ਫੰਡ ਸਟਾਫ਼ | ੨੪੦੨ | ੩੬੫੫੬੪੮ | ੩੬੫੫੬੪੮ |
| ੯੬ | ਕਰਜ਼ਾ ਪ੍ਰੋ: ਫੰਡ | ੨੪੩੦ | ੬੬੫੦ | ੬੬੫੦ |

| | | | |
|---|---|---|---|
| ੯੭ ਜਮਾਨਤਾਂ ਮੁਲਾਜ਼ਮਾਂ | ੨੪੪੩ | ੩੧੫੨੬ | ੯੦੦੦੦ |
| ੯੮ ਸੇਫ ਖਾਤਾ | ੨੫੦੧ | ੦ | ੬੨੬੦੩੩ |
| ੯੯ S.B a/c no.੬੫੦੩੯੬੦੦੪੯੦ SBI, ਬਾਗ ਜੱਲਿਆਂਵਾਲਾ, ਸ੍ਰੀ ਅੰਮ੍ਰਿਤਸਰ | ੨੫੨੩ | ੫੧੯੫੪੯੧੫ | ੪੪੮੩੮੪੮੬ |
| ੧੦੦ F.D a/c SBI, ਬਾਗ ਜੱਲਿਆਂਵਾਲਾ, ਸ੍ਰੀ ਅੰਮ੍ਰਿਤਸਰ | ੨੫੮੯ | ੩੦੦੦੦੦੦੦ | ੦ |
| ੧੦੧ S.B a/c no.੦੦੯੭੬੦੦੦/੦੦੦੭੦੧੨੭ PNB, ਬਾਗ ਜੱਲਿਆਂਵਾਲਾ, ਸ੍ਰੀ ਅੰਮ੍ਰਿਤਸਰ | ੨੫੯੯ | ੮੩ | ੦ |
| ੧੦੨ S.B a/c no.੭੪੭੯੦੦੦/੦੦੦੦੮੭੩੨ PNB, ਸਰਾਂਏ, ਸ੍ਰੀ ਅੰਮ੍ਰਿਤਸਰ | ੨੬੧੫ | ੩੩੬੮੭੪੬ | ੧੨੯੫੪੧ |
| ੧੦੩ S.B a/c no.੧੩੧੩੧੦੦੦੦੧੭੯੬੬ HDFC, ਗੋਲਡਨ ਟੈਂਪਲ, ਸ੍ਰੀ ਅੰਮ੍ਰਿਤਸਰ | ੨੬੫੮ | ੪੭੮੨੦੦੬੪ | ੬੪੩੩੬੦੩੩ |
| ੧੦੪ F.D. a/c HDFC, ਗੋਲਡਨ ਟੈਂਪਲ, ਅੰਮ੍ਰਿਤਸਰ | ੨੭੧੧ | ੩੦੦੦੦੦੦੦ | ੦ |
| ੧੦੫ S.B a/c no. ੨੪੮੦ PSB, ਸਰਾਂਏ ਅੰਮ੍ਰਿਤਸਰ | ੨੭੩੬ | ੪੯੪੧੮੭੦੦ | ੪੫੦੪੨੧੦੯ |
| ੧੦੬ F.d a/c ਸਰਾਂਏ ਅੰਮ੍ਰਿਤਸਰ | ੨੭੯੭ | ੩੦੦੦੦੦੦੦ | ੦ |
| ੧੦੭ S.B a/c no.੭੨੬੪ PSB, ਚੌਂਕ ਪ੍ਰਾਗਦਾਸ ਅੰਮ੍ਰਿਤਸਰ | ੨੮੦੧ | ੧੪ | ੦ |
| ੧੦੮ S.B a/c no.੧੪੦੮੯ PSB, ਚੌਂਕ ਘੰਟਾਘਰ, ਅੰਮ੍ਰਿਤਸਰ | ੨੮੦੭ | ੨੨੮ | ੦ |
| ੧੦੯ S.B a/c no.੫੬੧੯ PSB, ਹਾਲ ਬਾਜ਼ਾਰ, ਅੰਮ੍ਰਿਤਸਰ | ੨੮੧੧ | ੧੦੫ | ੦ |
| ੧੧੦ S.B a/c no.੬੧੩੨ PSB, ਹਾਲ ਬਾਜ਼ਾਰ, ਅੰਮ੍ਰਿਤਸਰ | ੨੮੧੩ | ੯੮੧ | ੦ |
| ੧੧੧ S.B a/c no.੨੩੩ PSB, ਗੜ੍ਹ ਰੋਡ, ਹਾਪੁੜ (ਯੂ.ਪੀ) | ੨੮੧੬ | ੯੮੧੨੮੮ | ੦ |
| ੧੧੨ S.B a/c no.੪੯੩੫੫੪੨੭੪ Indian Bank, ਚੌਂਕ ਫਰੀਦ, ਅੰਮ੍ਰਿਤਸਰ | ੨੮੩੯ | ੧੩੧ | ੦ |
| ੧੧੩ S.B a/c no. ੧੦੯੧੧੦੧੦੦੦੦੫੫੨੫ ਯੂਨੀਅਨ ਬੈਂਕ ਆਂਫ ਇੰਡੀਆ, ਹਾਲ ਬਾਜ਼ਾਰ ਅੰਮ੍ਰਿਤਸਰ | ੨੮੪੯ | ੪੨੨ | ੦ |
| ੧੧੪ ਮਿਆਦੀ ਹਿਸਾਬ IDBI ਬੈਂਕ ਕੋਰਟ ਰੋਡ ਅੰਮ੍ਰਿਤਸਰ | ੨੮੫੮ | ੦ | ੧੭੦੦੦੦੦੦੦ |
| ੧੧੫ S.B a/c no.੨੯੪੯੫ Canara Bank, ਧਰਮ ਸਿੰਘ ਮਾਰਕੀਟ, ਅੰਮ੍ਰਿਤਸਰ | ੨੮੫੯ | ੪੪੦੬੨੪੯੭ | ੪੪੦੦੦੦੦੦ |
| ੧੧੬ F.D a/c Canara Bank, ਧਰਮ ਸਿੰਘ ਮਾਰਕੀਟ, ਅੰਮ੍ਰਿਤਸਰ | ੨੮੬੧ | ੪੪੦੦੦੦੦੦ | ੦ |
| ੧੧੭ S.B a/c no.੦੦੬੬੦੧੦੦੩੨੩੩ ICICI Bank, ਮਾਲ ਰੋਡ, ਅੰਮ੍ਰਿਤਸਰ | ੨੮੬੭ | ੧੦੩੦੦ | ੦ |
| ੧੧੮ S.B a/c no.੯੧੧੦੧੦੦੩੦੩੭੪੬੭੨ Axis Bank, ਕੋਰਟ ਰੋਡ, ਅੰਮ੍ਰਿਤਸਰ | ੨੮੯੫ | ੫੫੦੦੧ | ੦ |
| ੧੧੯ S.B a/c No ੭੮੩੬੦੧੦੦੦੦੫੪੦੪ ਬੈਂਕ ਆਫ ਬੜੌਦਾ ਮਾਲਵੀਆ ਰੋਡ, ਅੰਮ੍ਰਿਤਸਰ | ੨੯੦੭ | ੮੬੬ | ੦ |
| ੧੨੦ S.B a/c ੫੫੦੦੦੦੦੧੩੧੩ ਆਈ ਡੀ ਐਫ ਸੀ ਬੈਂਕ ਮਾਲ ਰੋਡ, ਅੰਮ੍ਰਿਤਸਰ | ੨੯੨੫ | ੭੯੯੯ | ੦ |

| | | | |
|---|---|---|---|
| ੧੨੧ F.D A/c Central Cooperative Bank, ਹਾਲ ਬਾਜ਼ਾਰ, ਅੰਮ੍ਰਿਤਸਰ | ੨੯੮੫ | ੪੪੦੦੦੦੦੦ | ੦ |
| | **ਜੋੜ :-** | **੪੨੫੮੧੨੬੧੭** | **੪੨੫੮੪੧੪੩੭** |
| | **ਹੱਥ ਦੀ ਬਾਕੀ :-** | **੪੨੯੧੮੮** | **੪੦੦੩੬੮** |
| | **ਕੁੱਲ ਜੋੜ :-** | **੪੨੬੨੪੧੮੦੫** | **੪੨੬੨੪੧੮੦੫** |

**ਸਹੀ/–**
**ਚੀਫ਼ ਅਕਾਊਂਟੈਂਟ,**

**ਸਹੀ/–**
**ਸਕੱਤਰ,**

**ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ), ਸ੍ਰੀ ਅੰਮ੍ਰਿਤਸਰ।**


ੴ ਵਾਹਿਗੁਰੂ ਜੀ ਕੀ ਫਤਹ॥


**ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਅੰਤ੍ਰਿੰਗ ਕਮੇਟੀ ਦੀ ਇਕੱਤਰਤਾ ਮਿਤੀ 23-09-2021 (08 ਅੱਸੂ ਸੰਮਤ ਨਾਨਕਸ਼ਾਹੀ 553) ਦੇ ਮਤਾ ਨੰਬਰ 827 ਦੀ ਨਕਲ:-**

**ਸ਼੍ਰੋਮਣੀ ਗੁ:ਪ੍ਰ:ਕਮੇਟੀ ਦੀ ਅੰਤ੍ਰਿੰਗ ਕਮੇਟੀ ਦੀ ਅੱਜ ਦੀ ਇਹ ਇਕੱਤਰਤਾ** ਚੀਫ ਖਾਲਸਾ ਦੀਵਾਨ ਦੇ ਸੀਨੀਅਰ ਆਗੂ ਸ੍ਰ. ਭਾਗ ਸਿੰਘ ਜੀ ਅਣਖੀ ਦੇ ਅਕਾਲ ਚਲਾਣਾ ਕਰ ਜਾਣ ਪੁਰ ਗਹਿਰੇ ਦੁੱਖ ਦਾ ਇਜ਼ਹਾਰ ਕਰਦੀ ਹੈ। ਸ੍ਰ. ਭਾਗ ਸਿੰਘ ਜੀ ਅਣਖੀ ਨੇ ਸਿੱਖਾਂ ਦੀ ਉੱਘੀ ਵਿੱਦਿਅਕ ਸੰਸਥਾ ਚੀਫ ਖਾਲਸਾ ਦੀਵਾਨ ਵਿਚ ਵੱਖ-ਵੱਖ ਅਹੁਦਿਆਂ 'ਤੇ ਲੰਮਾਂ ਸਮਾਂ ਸੇਵਾ ਨਿਭਾਈ। ਉਹ ਚੰਗੇ ਸੁਭਾਅ ਵਾਲੇ, ਨੇਕਦਿਲ ਅਤੇ ਮਿਲਣਸਾਰ ਇਨਸਾਨ ਸਨ। ਉਨ੍ਹਾਂ ਨੇ ਸਿੱਖ ਧਰਮ ਅਤੇ ਵਿੱਦਿਆ ਦੇ ਫੈਲਾਅ ਲਈ ਕਈ ਕਾਰਜ ਕੀਤੇ। ਉਨ੍ਹਾਂ ਦੇ ਅਕਾਲ ਚਲਾਣਾ ਕਰ ਜਾਣ ਪੁਰ ਪਰਿਵਾਰਕ ਮੈਂਬਰਾਂ, ਰਿਸ਼ਤੇਦਾਰਾਂ, ਸਾਕ-ਸਬੰਧੀਆਂ ਦੇ ਨਾਲ-ਨਾਲ ਪੰਥ ਨੂੰ ਵੀ ਨਾ ਪੂਰਾ ਹੋਣ ਵਾਲਾ ਘਾਟਾ ਪਿਆ ਹੈ।

ਅੰਤ੍ਰਿੰਗ ਕਮੇਟੀ ਦੀ ਇਹ ਇਕੱਤਰਤਾ ਸ੍ਰ. ਭਾਗ ਸਿੰਘ ਜੀ ਅਣਖੀ ਵੱਲੋਂ ਕੀਤੀਆਂ ਪੰਥਕ ਸੇਵਾਵਾਂ ਦੀ ਸ਼ਲਾਘਾ ਕਰਦਿਆਂ ਸਤਿਗੁਰੂ ਜੀ ਦੇ ਪਾਵਨ ਦਰ 'ਤੇ ਅਰਦਾਸ ਕਰਦੀ ਹੈ ਕਿ ਵਿਛੜੀ ਆਤਮਾ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ਣ ਤੇ ਪਿੱਛੇ ਪਰਿਵਾਰਿਕ ਮੈਂਬਰਾਂ, ਰਿਸ਼ਤੇਦਾਰਾਂ, ਸਾਕ-ਸਬੰਧੀਆਂ ਅਤੇ ਸਨੇਹੀਆਂ ਨੂੰ ਭਾਣਾ ਮੰਨਣ ਦਾ ਬਲ ਪ੍ਰਦਾਨ ਕਰਨ।

---

ਦਫਤਰ:-**ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,**

ਤੇਜਾ ਸਿੰਘ ਸਮੁੰਦਰੀ ਹਾਲ, ਸ੍ਰੀ ਅੰਮ੍ਰਿਤਸਰ।

ਨੰਬਰ 32252 ਮਿਤੀ 1-/10-2021

ਉਤਾਰਾ:
1. ਓ.ਐਸ.ਡੀ. (ਪ੍ਰਧਾਨ ਸਾਹਿਬ), ਸ਼੍ਰੋਮਣੀ ਗੁ:ਪ੍ਰ:ਕਮੇਟੀ।
2. ਸੰਪਾਦਕ ਜੀ, ਗੁਰਦੁਆਰਾ ਗਜ਼ਟ, ਸ਼੍ਰੋਮਣੀ ਗੁ:ਪ੍ਰ:ਕਮੇਟੀ।
3. ਸਬੰਧਤਾ ਪਾਸ-

-ਪਾਸ ਗਿਆਤ ਤੇ ਲੋੜੀਂਦੀ ਕਾਰਵਾਈ ਹਿੱਤ ਭੇਜਿਆ ਜਾਂਦਾ ਹੈ।

**(ਹਰਜਿੰਦਰ ਸਿੰਘ 'ਐਡਵੋਕੇਟ')**
**ਆਨਰੇਰੀ ਮੁੱਖ ਸਕੱਤਰ,**
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ
ਸ੍ਰੀ ਅੰਮ੍ਰਿਤਸਰ ਸਾਹਿਬ।



ੴ ਵਾਹਿਗੁਰੂ ਜੀ ਕੀ ਫਤਹ॥



**ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਅੰਤ੍ਰਿੰਗ ਕਮੇਟੀ ਦੀ ਇਕੱਤਰਤਾ ਮਿਤੀ 23-09-2021 (08 ਅੱਸੂ ਸੰਮਤ ਨਾਨਕਸ਼ਾਹੀ 553) ਦੇ ਮਤਾ ਨੰਬਰ 828 ਦੀ ਨਕਲ:-**

**ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਅੰਤ੍ਰਿੰਗ ਕਮੇਟੀ ਦੀ ਅੱਜ ਦੀ ਇਹ ਇਕੱਤਰਤਾ** ਜੰਮੂ ਕਸ਼ਮੀਰ ਦੇ ਉੱਘੇ ਸਿੱਖ ਆਗੂ ਸ੍ਰ. ਤਰਲੋਚਨ ਸਿੰਘ ਜੀ ਵਜੀਰ ਦੇ ਅਕਾਲ ਚਲਾਣਾ ਕਰ ਜਾਣ ਪੁਰ ਗਹਿਰੇ ਦੁੱਖ ਦਾ ਇਜ਼ਹਾਰ ਕਰਦੀ ਹੈ। ਸ੍ਰ. ਤਰਲੋਚਨ ਸਿੰਘ ਜੀ ਵਜੀਰ ਨੇ ਜੰਮੂ ਕਸ਼ਮੀਰ ਵਿਚ ਸਿੱਖ ਮਾਮਲਿਆਂ ਸਬੰਧੀ ਦੇਸ਼ ਵਿਦੇਸ਼ ਵਿਚ ਅਵਾਜ ਬੁਲੰਦ ਕੀਤੀ। ਉਹ ਚੰਗੇ ਸੁਭਾਅ, ਨੇਕਦਿਲ ਅਤੇ ਮਿਲਣਸਾਰ ਇਨਸਾਨ ਸਨ। ਉਨ੍ਹਾਂ ਦੇ ਅਕਾਲ ਚਲਾਣਾ ਕਰ ਜਾਣ ਪੁਰ ਪਰਿਵਾਰਕ ਮੈਂਬਰਾਂ, ਰਿਸ਼ਤੇਦਾਰਾਂ, ਸਾਕ-ਸਬੰਧੀਆਂ ਦੇ ਨਾਲ-ਨਾਲ ਪੰਥ ਨੂੰ ਵੀ ਨਾ ਪੂਰਾ ਹੋਣ ਵਾਲਾ ਘਾਟਾ ਪਿਆ ਹੈ।

ਅੰਤ੍ਰਿੰਗ ਕਮੇਟੀ ਦੀ ਇਹ ਇਕੱਤਰਤਾ ਸ੍ਰ. ਤਰਲੋਚਨ ਸਿੰਘ ਜੀ ਵਜੀਰ ਵੱਲੋਂ ਕੀਤੀਆਂ ਪੰਥਕ ਸੇਵਾਵਾਂ ਦੀ ਸ਼ਲਾਘਾ ਕਰਦਿਆਂ ਸਤਿਗੁਰੂ ਜੀ ਦੇ ਪਾਵਨ ਦਰ 'ਤੇ ਅਰਦਾਸ ਕਰਦੀ ਹੈ ਕਿ ਵਿਛੜੀ ਆਤਮਾ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ਣ ਤੇ ਪਿੱਛੇ ਪਰਿਵਾਰਿਕ ਮੈਂਬਰਾਂ, ਰਿਸ਼ੇਤਦਾਰਾਂ, ਸਾਕ-ਸਬੰਧੀਆਂ ਅਤੇ ਸਨੇਹੀਆਂ ਨੂੰ ਭਾਣਾ ਮੰਨਣ ਦਾ ਬਲ ਪ੍ਰਦਾਨ ਕਰਨ।

---

ਦਫਤਰ:-**ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,**

ਤੇਜਾ ਸਿੰਘ ਸਮੁੰਦਰੀ ਹਾਲ, ਸ੍ਰੀ ਅੰਮ੍ਰਿਤਸਰ।

ਨੰਬਰ 22253

ਮਿਤੀ 1-10-2021

ਉਤਾਰਾ:
1. ਓ.ਐਸ.ਡੀ. (ਪ੍ਰਧਾਨ ਸਾਹਿਬ), ਸ਼੍ਰੋਮਣੀ ਗੁ:ਪ੍ਰ:ਕਮੇਟੀ।
2. ਸੰਪਾਦਕ ਜੀ, ਗੁਰਦੁਆਰਾ ਗਜ਼ਟ, ਸ਼੍ਰੋਮਣੀ ਗੁ:ਪ੍ਰ:ਕਮੇਟੀ।
3. ਇੰਚਾਰਜ ਜੀ, ਸਿੱਖ ਮਿਸ਼ਨ ਜੰਮੂ-ਪਾਸ ਸਬੰਧਤ ਨੂੰ ਮਤੇ ਦੀ ਕਾਪੀ ਪਹੁੰਚਾਉਣ ਹਿੱਤ।

-ਪਾਸ ਗਿਆਤ ਤੇ ਲੋੜੀਂਦੀ ਕਾਰਵਾਈ ਹਿੱਤ ਭੇਜਿਆ ਜਾਂਦਾ ਹੈ।

**(ਹਰਜਿੰਦਰ ਸਿੰਘ 'ਐਡਵੋਕੇਟ')**
**ਆਨਰੇਰੀ ਮੁੱਖ ਸਕੱਤਰ,**
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ
ਸ੍ਰੀ ਅੰਮ੍ਰਿਤਸਰ ਸਾਹਿਬ।


ੴ ਵਾਹਿਗੁਰੂ ਜੀ ਕੀ ਫ਼ਤਹ॥


**ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਅੰਤ੍ਰਿੰਗ ਕਮੇਟੀ ਦੀ ਇਕੱਤਰਤਾ ਮਿਤੀ 23-09-2021 (08 ਅੱਸੂ ਸੰਮਤ ਨਾਨਕਸ਼ਾਹੀ 553) ਦੇ ਮਤਾ ਨੰਬਰ 829 ਦੀ ਨਕਲ:-**

**ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਸਾਹਿਬ ਦੀ ਅੰਤ੍ਰਿੰਗ ਕਮੇਟੀ ਦੀ ਅੱਜ ਦੀ ਇਹ ਇਕੱਤਰਤਾ** ਪਿਛਲੇ ਦਿਨੀ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਸ੍ਰੀ ਅਨੰਦਪੁਰ ਸਾਹਿਬ ਵਿਖੇ ਬੇਅਦਬੀ ਦੀ ਵਾਪਰੀ ਮੰਦਭਾਗੀ ਘਟਨਾ ਦੀ ਸਖ਼ਤ ਸ਼ਬਦਾਂ ਵਿਚ ਨਿੰਦਾ ਕਰਦਿਆਂ ਇਸ ਦੇ ਦੋਸ਼ੀ ਨੂੰ ਸਖ਼ਤ ਸਜਾ ਦੇਣ ਦੀ ਮੰਗ ਕਰਦੀ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਇਸ ਮਾਮਲੇ ਤੇ ਪਹਿਲੇ ਦਿਨ ਤੋਂ ਹੀ ਘਟਨਾਕ੍ਰਮ ਪਿਛੇ ਕੰਮ ਕਰਨ ਵਾਲੀਆਂ ਸ਼ਕਤੀਆਂ ਨੂੰ ਸਾਹਮਣੇ ਲਿਆਉਣ ਦੀ ਮੰਗ ਕਰ ਰਹੀ ਹੈ। ਦੁੱਖ ਦੀ ਗੱਲ ਹੈ ਕਿ ਪੁਲਿਸ ਪ੍ਰਸ਼ਾਸਨ ਵੱਲੋਂ ਦੋਸ਼ੀ ਤੋਂ ਸਖ਼ਤੀ ਨਾਲ ਪੁੱਛ ਗਿੱਛ ਨਹੀਂ ਕੀਤੀ ਜਾ ਰਹੀ। ਦੋਸ਼ੀ ਦੇ ਡੇਰਾ ਸਿਰਸਾ ਨਾਲ ਸਬੰਧ ਪ੍ਰਗਟ ਹੋਣ ਦੇ ਬਾਵਜੂਦ ਵੀ ਸਰਕਾਰ ਬੇਅਦਬੀ ਦੇ ਸਾਜਿਸ਼ਕਰਤਾ ਤੱਕ ਪਹੁੰਚਣ ਵਿਚ ਅਸਫਲ ਰਹੀ ਹੈ।

ਜੇਕਰ ਸਰਕਾਰ ਨੇ ਢੁਕਵੀਂ ਕਾਰਵਾਈ ਨਾ ਕੀਤੀ ਤਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਅਗਲਾ ਪ੍ਰੋਗਰਾਮ ਉਲੀਕਿਆ ਜਾਵੇਗਾ। ਇਸ ਮੰਦਭਾਈ ਘਟਨਾ ਦੀ ਅਸਲ ਕੜੀ ਤੱਕ ਪੁੱਜਣਾ ਪੰਜਾਬ ਦੀ ਸ਼ਾਤੀ ਅਤੇ ਆਪਸੀ ਭਾਈਚਾਰੇ ਲਈ ਬਹੁਤ ਲਾਜਮੀ ਹੈ। ਅੱਜ ਦੀ ਇਹ ਇਕੱਤਰਤਾ ਸਰਕਾਰ ਪਾਸੋਂ ਮੰਗ ਕਰਦੀ ਹੈ ਕਿ ਮਾਮਲੇ ਨੂੰ ਲਮਕਾਉਣ ਦੀ ਥਾਂ ਛੇਤੀ ਨਿਪਟਾਇਆ ਜਾਵੇ। ਇਕੱਤਰਤਾ ਦੌਰਾਨ ਇਹ ਵੀ ਫੈਸਲਾ ਹੋਇਆ ਕਿ ਇਸ ਮਾਮਲੇ ਵਿਚ ਦੋਸ਼ੀਆਂ ਨੂੰ ਸਜਾਵਾਂ ਲਈ ਹਰ ਪੱਧਰ 'ਤੇ ਪਹੁੰਚ ਕੀਤੀ ਜਾਵੇਗੀ।

---

ਦਫਤਰ:-**ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,**

ਤੇਜਾ ਸਿੰਘ ਸਮੁੰਦਰੀ ਹਾਲ, ਸ੍ਰੀ ਅੰਮ੍ਰਿਤਸਰ।

ਨੰਬਰ 22254

ਮਿਤੀ 1-10-2021

ਉਤਾਰਾ:
1. ਓ.ਐਸ.ਡੀ. (ਪ੍ਰਧਾਨ ਸਾਹਿਬ), ਸ਼੍ਰੋਮਣੀ ਗੁ:ਪ੍ਰ:ਕਮੇਟੀ।
2. ਸੰਪਾਦਕ ਜੀ, ਗੁਰਦੁਆਰਾ ਗਜ਼ਟ, ਸ਼੍ਰੋਮਣੀ ਗੁ:ਪ੍ਰ:ਕਮੇਟੀ।
3. ਇੰਚਾਰਜ ਜੀ, ਪਬਲੀਸਿਟੀ ਵਿਭਾਗ, ਸ਼੍ਰੋਮਣੀ ਗੁ:ਪ੍ਰ:ਕਮੇਟੀ।
4. ਮੈਨੇਜਰ ਸਾਹਿਬ, ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਸ੍ਰੀ ਅਨੰਦਪੁਰ ਸਾਹਿਬ (ਰੋਪੜ)

-ਪਾਸ ਗਿਆਤ ਤੇ ਲੋੜੀਂਦੀ ਕਾਰਵਾਈ ਹਿੱਤ ਭੇਜਿਆ ਜਾਂਦਾ ਹੈ।

**(ਹਰਜਿੰਦਰ ਸਿੰਘ 'ਐਡਵੋਕੇਟ')**
**ਆਨਰੇਰੀ ਮੁੱਖ ਸਕੱਤਰ,**
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ
ਸ੍ਰੀ ਅੰਮ੍ਰਿਤਸਰ ਸਾਹਿਬ।



ੴ ਵਾਹਿਗੁਰੂ ਜੀ ਕੀ ਫਤਹ॥



**ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਅੰਤ੍ਰਿੰਗ ਕਮੇਟੀ ਦੀ ਇਕੱਤਰਤਾ ਮਿਤੀ 23-09-2021 (08 ਅੱਸੂ ਸੰਮਤ ਨਾਨਕਸ਼ਾਹੀ 553) ਦੇ ਮਤਾ ਨੰਬਰ 830 ਦੀ ਨਕਲ:-**

**ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਸਾਹਿਬ ਦੀ ਅੰਤ੍ਰਿੰਗ ਕਮੇਟੀ ਦੀ ਅੱਜ ਦੀ** ਇਹ ਇਕੱਤਰਤਾ ਪਿਛਲੇ ਦਿਨੀਂ ਦਿੱਲੀ ਵਿਖੇ ਕਿਸਾਨ ਸੰਘਰਸ਼ ਦੀ ਹਮਾਇਤ ਤੇ ਗਏ ਸਿੱਖਾਂ ਦੀ ਕੇਸਾਂ ਦੀ ਬੇਅਦਬੀ 'ਤੇ ਗਹਿਰੇ ਦੁੱਖ ਅਤੇ ਚਿੰਤਾਂ ਦਾ ਪ੍ਰਗਟਾਵਾ ਕਰਦੀ ਹੈ। ਇਸ ਸਬੰਧੀ ਸਾਹਮਣੇ ਆਈਆਂ ਵੀਡੀਓ ਨਾਲ ਸਿੱਖਾਂ ਦੀ ਭਾਵਨਾਵਾਂ ਨੂੰ ਠੇਸ ਪੁੱਜੀ ਹੈ।ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਸਾਹਿਬ ਵੱਲੋਂ ਸਿੱਖੀ ਸਰੂਪ ਦਾ ਅਪਮਾਨ ਬਰਦਾਸ਼ਤ ਨਹੀਂ ਕੀਤਾ ਜਾਵੇਗਾ। ਅੱਜ ਦੀ ਇਹ ਇਕੱਤਰਤਾ ਕਿਸਾਨ ਆਗੂਆ ਨੂੰ ਅਪੀਲ ਕਰਦੀ ਹੈ ਕਿ ਜਿਹੜੇ ਲੋਕ ਅਜਿਹੀਆਂ ਘਟੀਆ ਹਰਕਤਾਂ ਕਰ ਕੇ ਕਿਸਾਨ ਸੰਘਰਸ਼ ਨੂੰ ਢਾਹ ਲਾ ਰਹੇ ਹਨ ਉਨ੍ਹਾਂ ਬਾਰੇ ਪ੍ਰਤੀਕਰਮ ਜਰੂਰ ਦਿੱਤਾ ਜਾਵੇ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਘਟਨਾਂ ਦੇ ਦੋਸ਼ੀਆਂ ਦੀ ਸਖ਼ਤ ਨਿੰਦਾ ਕਰਦੀ ਹੈ। ਅਜਿਹੀਆਂ ਹਰਕਤਾਂ ਆਪਸੀ ਭਾਈਚਾਰੇ ਅਤੇ ਸਿੱਖ ਸਿਧਾਤਾਂ ਨੂੰ ਢਾਹ ਲਾਉਂਦੀਆਂ ਹਨ।

---

ਦਫਤਰ:-**ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,**

ਤੇਜਾ ਸਿੰਘ ਸਮੁੰਦਰੀ ਹਾਲ, ਸ੍ਰੀ ਅੰਮ੍ਰਿਤਸਰ।

ਨੰਬਰ 22262 ਮਿਤੀ 1-10-2021

ਉਤਾਰਾ:
1. ਓ.ਐਸ.ਡੀ. (ਪ੍ਰਧਾਨ ਸਾਹਿਬ), ਸ਼੍ਰੋਮਣੀ ਗੁ:ਪ੍ਰ:ਕਮੇਟੀ।
2. ਸੰਪਾਦਕ ਜੀ, ਗੁਰਦੁਆਰਾ ਗਜ਼ਟ, ਸ਼੍ਰੋਮਣੀ ਗੁ:ਪ੍ਰ:ਕਮੇਟੀ।
3. ਇੰਚਾਰਜ ਜੀ, ਪਬਲੀਸਿਟੀ ਵਿਭਾਗ, ਸ਼੍ਰੋਮਣੀ ਗੁ:ਪ੍ਰ:ਕਮੇਟੀ।

-ਪਾਸ ਗਿਆਤ ਤੇ ਲੋੜੀਂਦੀ ਕਾਰਵਾਈ ਹਿੱਤ ਭੇਜਿਆ ਜਾਂਦਾ ਹੈ।

**(ਹਰਜਿੰਦਰ ਸਿੰਘ 'ਐਡਵੋਕੇਟ')**
**ਆਨਰੇਰੀ ਮੁੱਖ ਸਕੱਤਰ,**
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ
ਸ੍ਰੀ ਅੰਮ੍ਰਿਤਸਰ ਸਾਹਿਬ।



ੴ ਵਾਹਿਗੁਰੂ ਜੀ ਕੀ ਫਤਹ॥



**ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਅੰਤ੍ਰਿੰਗ ਕਮੇਟੀ ਦੀ ਇਕੱਤਰਤਾ ਮਿਤੀ 20-07-2021 (05 ਸਾਵਣ ਸੰਮਤ ਨਾਨਕਸ਼ਾਹੀ 553) ਦੇ ਮਤਾ ਨੰਬਰ 601 ਦੀ ਨਕਲ:-**

ਸ਼੍ਰੋਮਣੀ ਗੁ:ਪ੍ਰ:ਕਮੇਟੀ ਦੀ ਅੰਤ੍ਰਿੰਗ ਕਮੇਟੀ ਦੀ ਅੱਜ ਦੀ ਇਹ ਇਕੱਤਰਤਾ ਉੱਘੇ ਸਿੱਖ ਵਿਦਵਾਨ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਸਾਬਕਾ ਪ੍ਰੋਫੈਸਰ, ਸਿੱਖ ਵਿਸ਼ਵਕੋਸ਼ ਦੇ ਮੁੱਖ ਸੰਪਾਦਕ ਡਾ. ਜੋਧ ਸਿੰਘ ਜੀ ਦੇ ਅਕਾਲ ਚਲਾਣਾ ਕਰ ਜਾਣ ਪੁਰ ਗਹਿਰੇ ਦੁੱਖ ਦਾ ਇਜ਼ਹਾਰ ਕਰਦੀ ਹੈ।ਡਾ. ਜੋਧ ਸਿੰਘ ਜੀ ਨੇ ਸਿੱਖ ਦਰਸ਼ਨ ਅਤੇ ਗੁਰਬਾਣੀ 'ਤੇ ਵਿਸਥਾਰ ਪੂਰਵਕ ਕੰਮ ਕੀਤਾ। ਉਨ੍ਹਾਂ ਨੇ ਭਾਈ ਗੁਰਦਾਸ ਜੀ ਦੀਆਂ ਵਾਰਾਂ ਦਾ ਅੰਗਰੇਜੀ ਵਿੱਚ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਹਿੰਦੀ ਵਿੱਚ ਅਨੁਵਾਦ ਕੀਤਾ। ਉਹ ਚੰਗੇ ਸੁਭਾਅ, ਨੇਕਦਿਲ ਅਤੇ ਮਿਲਣਸਾਰ ਇਨਸਾਨ ਸਨ।ਉਨ੍ਹਾਂ ਨੇ ਸਿੱਖ ਧਰਮ ਅਤੇ ਸਿੱਖ ਇਤਿਹਾਸ ਉੱਪਰ ਕਈ ਖੋਜ ਭਰਪੂਰ ਕਾਰਜ ਕੀਤੇ। ਉਨ੍ਹਾਂ ਦੇ ਅਕਾਲ ਚਲਾਣਾ ਕਰ ਜਾਣ ਪੁਰ ਪਰਿਵਾਰਕ ਮੈਂਬਰਾਂ, ਰਿਸ਼ਤੇਦਾਰਾਂ, ਸਾਕ-ਸਬੰਧੀਆਂ ਦੇ ਨਾਲ-ਨਾਲ ਪੰਥ ਨੂੰ ਵੀ ਨਾ ਪੂਰਾ ਹੋਣ ਵਾਲਾ ਘਾਟਾ ਪਿਆ ਹੈ।

ਅੰਤ੍ਰਿੰਗ ਕਮੇਟੀ ਦੀ ਇਹ ਇਕੱਤਰਤਾ ਡਾ. ਜੋਧ ਸਿੰਘ ਜੀ ਵੱਲੋਂ ਕੀਤੀਆਂ ਪੰਥਕ ਸੇਵਾਵਾਂ ਦੀ ਸ਼ਲਾਘਾ ਕਰਦਿਆਂ ਸਤਿਗੁਰੂ ਜੀ ਦੇ ਪਾਵਨ ਦਰ 'ਤੇ ਅਰਦਾਸ ਕਰਦੀ ਹੈ ਕਿ ਵਿਛੜੀ ਆਤਮਾ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ਣ ਤੇ ਪਿੱਛੇ ਪਰਿਵਾਰਿਕ ਮੈਂਬਰਾਂ, ਰਿਸ਼ੇਤਦਾਰਾਂ, ਸਾਕ-ਸਬੰਧੀਆਂ ਅਤੇ ਸਨੇਹੀਆਂ ਨੂੰ ਭਾਣਾ ਮੰਨਣ ਦਾ ਬਲ ਪ੍ਰਦਾਨ ਕਰਨ।

---

ਦਫਤਰ:-**ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,**

ਤੇਜਾ ਸਿੰਘ ਸਮੁੰਦਰੀ ਹਾਲ, ਸ੍ਰੀ ਅੰਮ੍ਰਿਤਸਰ।

ਨੰਬਰ 31543 ਮਿਤੀ 27-7 -2021

ਉਤਾਰਾ:
1. ਓ.ਐਸ.ਡੀ. (ਪ੍ਰਧਾਨ ਸਾਹਿਬ), ਸ਼੍ਰੋਮਣੀ ਗੁ:ਪ੍ਰ:ਕਮੇਟੀ।
2. ਸੰਪਾਦਕ ਜੀ, ਗੁਰਦੁਆਰਾ ਗਜ਼ਟ, ਸ਼੍ਰੋਮਣੀ ਗੁ:ਪ੍ਰ:ਕਮੇਟੀ।
3. ਸਬੰਧਤਾ ਪਾਸ-

-ਪਾਸ ਗਿਆਤ ਤੇ ਲੋੜੀਂਦੀ ਕਾਰਵਾਈ ਹਿੱਤ ਭੇਜਿਆ ਜਾਂਦਾ ਹੈ।

(ਹਰਜਿੰਦਰ ਸਿੰਘ 'ਐਡਵੋਕੇਟ')
ਆਨਰੇਰੀ ਮੁੱਖ ਸਕੱਤਰ,
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ
ਸ੍ਰੀ ਅੰਮ੍ਰਿਤਸਰ ਸਾਹਿਬ।



ੴ ਵਾਹਿਗੁਰੂ ਜੀ ਕੀ ਫਤਹ॥



ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ **ਅੰਤ੍ਰਿੰਗ** ਕਮੇਟੀ ਦੀ ਇਕੱਤਰਤਾ ਮਿਤੀ 20-07-2021 (05 ਸਾਵਣ ਸੰਮਤ ਨਾਨਕਸ਼ਾਹੀ 553) ਦੇ ਮਤਾ ਨੰਬਰ 602 ਦੀ ਨਕਲ:-

ਸ਼੍ਰੋਮਣੀ ਗੁ:ਪ੍ਰ:ਕਮੇਟੀ ਦੀ ਅੰਤ੍ਰਿੰਗ ਕਮੇਟੀ ਦੀ ਅੱਜ ਦੀ ਇਹ ਇਕੱਤਰਤਾ ਉੱਡਣੇ ਸਿੱਖ ਵੱਜੋਂ ਜਾਣੇ ਜਾਂਦੇ ਸ੍ਰ. ਮਿਲਖਾ ਸਿੰਘ ਜੀ ਦੇ ਅਕਾਲ ਚਲਾਣਾ ਕਰ ਜਾਣ ਪੁਰ ਗਹਿਰੇ ਦੁੱਖ ਦਾ ਇਜ਼ਹਾਰ ਕਰਦੀ ਹੈ।ਸ੍ਰ. ਮਿਲਖਾ ਸਿੰਘ ਜੀ ਨੇ ਸਖਤ ਮਿਹਨਤ ਨਾਲ ਵਿਸ਼ਵ ਵਿੱਚ ਆਪਣੀ ਵੱਖਰੀ ਪਹਿਚਾਣ ਬਣਾਈ ਅਤੇ ਦੌੜਾਕ ਵੱਜੋਂ ਵੱਡੀਆਂ ਪ੍ਰਾਪਤੀਆਂ ਕਰਦੇ ਹੋਏ "ਉੱਡਣੇ ਸਿੱਖ" ਵੱਜੋਂ ਨਾਮਣਾ ਖੱਟਿਆ।ਸ੍ਰ. ਮਿਲਖਾ ਸਿੰਘ ਜੀ ਦੀਆਂ ਪ੍ਰਾਪਤੀਆਂ ਖਿਡਾਰੀਆ ਲਈ ਮਾਰਗ ਦਰਸ਼ਕ ਹਨ। ਉਹ ਚੰਗੇ ਸੁਭਾਅ, ਨੇਕਦਿਲ ਅਤੇ ਮਿਲਣਸਾਰ ਇਨਸਾਨ ਸਨ।ਉਨ੍ਹਾਂ ਦੇ ਅਕਾਲ ਚਲਾਣਾ ਕਰ ਜਾਣ ਪੁਰ ਪਰਿਵਾਰਕ ਮੈਂਬਰਾਂ, ਰਿਸ਼ਤੇਦਾਰਾਂ, ਸਾਕ-ਸਬੰਧੀਆਂ ਨੂੰ ਨਾ ਪੂਰਾ ਹੋਣ ਵਾਲਾ ਘਾਟਾ ਪਿਆ ਹੈ।

ਅੰਤ੍ਰਿੰਗ ਕਮੇਟੀ ਦੀ ਇਹ ਇਕੱਤਰਤਾ ਸ੍ਰ. ਮਿਲਖਾ ਸਿੰਘ ਜੀ ਵੱਲੋਂ ਕੀਤੀਆਂ ਖੇਡ ਪ੍ਰਾਪਤੀਆਂ ਦੀ ਸ਼ਲਾਘਾ ਕਰਦਿਆਂ ਸਤਿਗੁਰੂ ਜੀ ਦੇ ਪਾਵਨ ਦਰ 'ਤੇ ਅਰਦਾਸ ਕਰਦੀ ਹੈ ਕਿ ਵਿਛੜੀ ਆਤਮਾ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ਣ ਤੇ ਪਿੱਛੇ ਪਰਿਵਾਰਿਕ ਮੈਂਬਰਾਂ, ਰਿਸ਼ਤੇਦਾਰਾਂ, ਸਾਕ-ਸਬੰਧੀਆਂ ਅਤੇ ਸਨੇਹੀਆਂ ਨੂੰ ਭਾਣਾ ਮੰਨਣ ਦਾ ਬਲ ਪ੍ਰਦਾਨ ਕਰਨ।

---

ਦਫਤਰ:- **ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,**

ਤੇਜਾ ਸਿੰਘ ਸਮੁੰਦਰੀ ਹਾਲ, ਸ੍ਰੀ ਅੰਮ੍ਰਿਤਸਰ।

ਨੰਬਰ 21544

ਮਿਤੀ 27-7 -2021

ਉਤਾਰਾ:
1. ਓ.ਐਸ.ਡੀ. (ਪ੍ਰਧਾਨ ਸਾਹਿਬ), ਸ਼੍ਰੋਮਣੀ ਗੁ:ਪ੍ਰ:ਕਮੇਟੀ।
2. ਸੰਪਾਦਕ ਜੀ, ਗੁਰਦੁਆਰਾ ਗਜ਼ਟ, ਸ਼੍ਰੋਮਣੀ ਗੁ:ਪ੍ਰ:ਕਮੇਟੀ।
3. ਸਬੰਧਤਾ ਪਾਸ-

-ਪਾਸ ਗਿਆਤ ਤੇ ਲੋੜੀਂਦੀ ਕਾਰਵਾਈ ਹਿੱਤ ਭੇਜਿਆ ਜਾਂਦਾ ਹੈ।

**(ਹਰਜਿੰਦਰ ਸਿੰਘ 'ਐਡਵੋਕੇਟ')**
**ਆਨਰੇਰੀ ਮੁੱਖ ਸਕੱਤਰ,**
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ
ਸ੍ਰੀ ਅੰਮ੍ਰਿਤਸਰ ਸਾਹਿਬ।

